# ਈਸ਼ਰ ਅੱਖਰੀ



ਈਸ਼ਰ ਸਿੰਘ ਹੌਲਦਾਰ

## ਨਿੱਤ ਨਹੀਂ ਭਾਣਜੇ ਵਿਆਹੁਣੇ

ਏਸ਼ੀਆ ਦਾ ਉਚੇਚ ਕਰਕੇ ਭਾਰਤ ਦਾ ਸੁਭਾਗ ਹੈ ਜਿਥੇ ਅਜੇ ਵੀ ਵਾਤਸਲ ਪ੍ਰੇਮ ਤੁਰਿਆ ਆ ਰਿਹਾ ਹੈ। ਭਾਰਤ ਵਿੱਚ ਤਾਂ ਮਾਮੇ ਭਾਣਜੇ ਦੀਆ ਕਹਾਣੀਆਂ ਹਨ ਜਿਹੜੀਆਂ ਸਾਰੇ ਭਾਰਤ ਵਿੱਚ ਅਭੁੱਲ ਹਨ ਜਿਵੇਂ ਗੋਪੀ ਚੰਦ ਅਤੇ ਭਰਥਰੀ ਹਰੀ ਜੀ ਦੋਵੇਂ ਮਾਮੇ ਭਾਣਜਾ ਸਾਧ ਹੋ ਗਏ ਸੀ। ਭਰਖਰੀ ਹਰੀ ਮਾਮਾ ਸੀ ਅਤੇ ਗੋਪੀ ਚੰਦ ਭਾਣਜਾ ਸੀ।

ਕਹਿੰਦੇ ਹਨ ਇਕ ਰਾਹਗੀਰ ਗੋਪੀ ਚੰਦ ਕੋਲ ਪਾਣੀ ਪੀਣ ਆਇਆ। ਗੋਪੀ ਚੰਦ ਨੇ ਕਿਹਾ, ''ਭਾਈ ਮੈਂ ਤਾਂ ਕਰ-ਪਾਤਰੀ ਫਕੀਰ ਹਾਂ। ਅੱਗੇ ਦਰਖਤ ਹੇਠਾਂ ਇਕ ਗ੍ਰਹਿਸਤੀ ਬੈਠਾ ਹੈ ਤੂੰਬੀ ਵਾਲਾ, ਉਸ ਕੋਲੋਂ ਪੀ ਲੈ।'' ਉਹ ਪਿਆਸਾ ਭਰਥਰੀ ਜੀ ਕੋਲ ਗਿਆ । ਉਨ੍ਹਾਂ ਨੇ ਪਿਆਸੇ ਨੂੰ ਪਾਣੀ ਪਿਆ ਕੇ ਪੁੱਛਿਆ ਕਿ ਉਹ ਸੰਤ ਕੀ ਕਹਿੰਦਾ ਸੀ? ਤਾ ਰਾਹਗੀਹ ਨੇ ਉਤਰ ਦਿੱਤਾ ਕਿ ਉਹ ਸੰਤ ਕਹਿੰਦਾ ਸੀ ਕਿ ਮੈਂ ਤਾਂ ਕਰ-ਪਾਤਰੀ ਹਾਂ ਅੱਗੇ ਗ੍ਰਹਿਸਤੀ ਹੈ ਜਿਹਦੇ ਕੋਲ ਤੂੰਬੀ ਹੈ। ਭਰਥਰੀ ਹਰੀ ਨੇ ਪਿਆਸੇ ਨੂੰ ਪਾਣੀ ਪਿਆ ਕੇ ਤੂੰਬੀ ਬ੍ਰਿਕਸ਼ ਨਾਲ ਮਾਰ ਕੇ ਭੰਨ ਦਿਤੀ ਕਿ ਇਸ ਤੂੰਬੀ ਕਰਕੇ ਮੈਂ ਗ੍ਰਹਿਸਤੀ ਘਰਵਾਰੀ ਕਿਉਂ ਕਹਾਵਾਂ । ਕਰ-ਪਾਤਰੀ ਹੋਣਾ ਫਕੀਰੀ ਦਾ ਉੱਚਾ ਦਰਜਾ ਹੈ।

ਭਾਰਤ ਵਿਚ ਮਾਮੇ ਭਾਣਜੇ ਨੇ ਰਲ ਕੇ ਫ਼ਕੀਰੀ ਕੀਤੀ । ਇੱਕ ਉੱਤੇ ਪਿਉ ਪੁੱਤਰ ਵਾਲਾ ਪ੍ਰਭਾਵ ਰਹਿੰਦਾ ਹੈ। ਫ਼ਕੀਰੀ ਸ਼ੁਰਮਾਂ ਵਾਲਿਆਂ ਦੀ ਹੈ।

ਤਾਰੀਖ -ਬਠਿੰਡਾ ਵਿੱਚ ਮਾਮੇ ਭਾਣਜੇ ਦੀ ਗਾਥਾ ਸੰਨ 1947 ਤੱਕ ਬੜੀ ਪ੍ਰਸਿੱਧ ਸੀ। ਕਹਿੰਦੇ ਹਨ ਇਕ ਮਾਮਾ ਇਕ ਭਾਣਜਾ ਕਿਲਾ ਮੁਬਾਰਕ ਬਠਿੰਡਾ ਦੇ ਵੱਡੇ ਦਰਵਾਜੇ ਅੱਗੇ ਲੜਾਈ ਲੜਦੇ ਸ਼ਹੀਦ ਹੋ ਗਏ। ਉਨ੍ਹਾਂ ਸ਼ਹੀਦਾਂ ਨੇ ਆਪਣੇ ਸਿਰ ਚੁੱਕੇ ਤੇ ਬਾਬਾ ਰਤਨ ਦੇ ਮਜਾਰ ਨੇੜੇ ਜਾਕੇ ਪ੍ਰਾਣ ਤਿਆਗੇ ਜਿਵੇਂ ਸਿੱਖ ਪੰਥ ਵਿੱਚ ਬਾਬਾ ਦੀਪ ਸਿੰਘ ਦੀ ਗਾਥਾ ਪ੍ਰਸਿੱਧ ਹੈ। ਤਾਜੀਏ ਦੇ ਦ੍ਰਿਨ ਵਿੱਚ ਮੁਸਲਮਾਨ ਉਸ ਕਬਰ ਉੱਤੇ ਪਿਟਦੇ ਹੁੰਦੇ ਸਨ।

ਚੌਹਾਨਾਂ ਦੀ ਤਾਰੀਖ ਵਿਚ ਬਾਬਾ ਭੂੰਦੜ ਦੀ ਗੱਲ ਪ੍ਰਸਿੱਧ ਹੈ ।

ਉਨ੍ਹਾਂ ਦੇ ਮਾਮਾ ਸੰਤ ਭੋਜ ਜੀ ਜਿਨ੍ਹਾਂ ਦਾ ਕਾਗਜ਼ੀ ਨਾਲ ਭੀਮ ਰਾਜ ਸੀ ਉਹ ਬੀਕਾਨੇਰ ਦੇ ਸ਼ਹਿਜਾਦੇ ਸੀ ਅਤੇ ਬਾਬਾ ਭੂੰਦੜ ਰਿਆਸਤ ਨੀਮਰਾਣੇ ਦਾ ਕੌਰ ਸੀ। ਉਹ ਦਾਦੂ ਪੰਥੀਏ ਫਕੀਰ ਸਨ ਜਿਹੜੀ ਸ਼ਾਖ ਨੂੰ 'ਨਾਗਾ' ਸੰਤ ਕਹਿੰਦੇ ਹਨ। ਦੋਵੇਂ ਮਾਮੇ ਭਾਣਜੇ ਨੇ ਏਥੇ ਪਿੰਡ ਭੂੰਦੜ ਦੀ ਧਰਤ ਨੂੰ ਪਵਿਤਰ ਕੀਤਾ। ਤਾ-ਹਾਲ ਢਾਬ ਨਾਗੇ ਵਾਲੀ ਉਨਾਂ ਦੇ ਨਾ ਉਤੇ ਵੱਜਦੀ ਹੈ। ਦੋਵੇਂ ਮਾਮਾ ਭਾਣਜਾ ਏਥੇ ਬਿਰਾਜੇ।

ਬਾਬਾ ਭੂੰਦੜ ਦੇ ਮਾਤਾ ਜੀ ਆਪਣੇ ਸਪੁੱਤਰ ਨੂੰ ਭੋਜ ਕਹਿਕੇ ਬੁਲਾਉਂਦੇ ਹੁੰਦੇ ਸੀ। ਮਾਤਾ ਜੀ ਉਸ ਨੂੰ ਆਪਣੇ ਪਿਆਰੇ ਵੀਰ ਦੀ ਯਾਦ ਤਾਜਾ ਕਰਨ ਲਈ ਬੁਲਾਉਂਦੇ ਹੁੰਦੇ ਸੀ।

ਰੱਬਾ ਕਿਧਰ ਨੂੰ ਚਲੇ ਗਏ ਉਹ ਸਾਡੇ ਪਵਿੱਤਰ ਨਾਤੇ। ਮਾਮੇ ਭਾਣਜੇ ਦੇ ਸੁੱਚੇ ਸਾਕੇ। ਗੁਰੂ ਘਰ ਵਿਚ ਵੀ ਮਾਮੇ ਭਾਣਜੇ ਵਾਲੇ ਰਿਸ਼ਤੇ ਪ੍ਰਸਿਧ ਹਨ। ਕਹਿੰਦੇ ਹਨ ਭਾਈ ਗੁਰਦਾਸ ਗੁਰੂ ਅਰਜਨ ਦੇਵ ਜੀ ਦੇ ਮਾਮੇ ਲਗਦੇ ਸਨ। ਭਾਈ ਗੁਰਦਾਸ ਜੀ, ਪ੍ਰਸੰਨ ਹੋ ਕੇ ਗੁਰੂ ਸਾਹਿਬ ਨੂੰ ਕਹਿੰਦੇ ਹੁੰਦੇ ਸੀ।

''ਦੋਹਿਤਾ ਬਾਣੀ ਦਾ ਬੋਹਿਥਾ''

ਉਪਰੋਕਤ ਚਾਰ ਲਫ਼ਜਾਂ ਨੇ ਗੁਰੂ ਸਹਿਬਾਨ ਨੂੰ ਬਾਣੀ ਦੇ ਧਨੀ ਬਣਾ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਦਸਵੇਂ ਪਾਤਸ਼ਾਹ ਦੀਆਂ ਕਿੰਨੀਆਂ ਜੀਵਨ ਗਾਥਾਵਾਂ ਉਨਾਂ ਦੇ ਮਾਮਾ ਕਿਰਪਾਲ ਸਿੰਘ ਨਾਲ ਜੁੜੀਆਂ ਹੋਈਆਂ ਹਨ।

ਮੇਰੇ ਮਾਤਾ ਜੀ ਵੀ ਮੈਨੂੰ 'ਈਸ਼ਰ ਕਮਲਾਂ' ਨਿਰਾ ਕਮਲਾ ਸਾਧ ਕਹਿੰਦੇ ਬੁਲਾਉਂਦੇ ਹੁੰਦੇ ਸੀ। ਉਹ ਆਪਣੇ ਪਿਆਰੇ ਵੀਰ ਦੀ ਯਾਦ ਤਾਜ਼ਾ ਕਰਨ ਲਈ ਮੈਨੂੰ ਈਸ਼ਰ (ਮੇਰੇ ਮਾਮੇ) ਦੇ ਨਾਂ ਨਾਲ ਬੁਲਾਉਂਦੇ ਸੀ।

ਮਾਲਵੇ ਵਿਚ ਭਾਣਜੇ ਦੇ ਵਿਆਹ ਦੀਆਂ ਰਸਮਾਂ ਦੇ ਬਹੁਤ ਹੀ ਚਾਅ ਹੁੰਦੇ ਹਨ ਜਿਵੇਂ

ਨਿੱਤ ਨੀ ਭਾਣਜੇ ਨੱਚ ਭਗਵਾਨ ਕੁਰੇ ।

ਕਹਿੰਦੇ ਹਨ ਕਿ ਘਰ ਦਾ ਪਹਿਲਾ ਵਿਆਹ ਤਾਂ ਹੰਦਾ ਹੀ ਨਾਨਕਿਆਂ ਦਾ ਹੈ ਖਰਚੇ ਖੇਚਲ ਵਲੋਂ ਵੀ ਚਾਅ ਖੁਸ਼ੀਆਂ ਮਨਾਉਣ ਵਾਲੇ, ਨਾਨਕੇ ਸਾਈਆਂ ਉੱਤੇ ਨੱਚਣ ਗਾਉਣ ਵਾਲੀਆਂ ਵੀ ਨਾਲ ਲੈ ਕੇ ਆਉਂਦੇ ਹਨ।



ਦੋ ਕੁ ਸਾਲ ਹੋਏ ਸਾਡਾ ਨਾਨਕਾ ਮੇਲ ਵੱਡੇ ਲਹਿਰੇ ਭਾਣਜੇ ਦੇ ਵਿਆਹ ਦਾ ਛੱਕ ਭਰਨ ਗਿਆ। ਘਰ ਦੀਆਂ ਬੋਤਲਾਂ ਨਹੀਂ ਢੋਲੀਆਂ ਦੀਆਂ ਢੋਲੀਆਂ ਭਰ ਕੇ ਲੈ ਗਏ। ਗੁਰਦੁਆਰਾ ਸਾਹਿਬ ਦੇ ਸਪੀਕਰ ਵਿਚਦੀ ਹੋਕਾ ਦਿੱਤਾ ਕਿ ਭੂੰਦੜ ਵਾਲੇ ਭਾਣਜੇ ਦੀ ਨਾਨਕ ਛੱਕ ਲੈ ਕੇ ਆਏ ਹਨ। ਅੱਜ ਕੋਈ ਸਾਡੇ ਕੋਲੋਂ ਆਕੇ ਦਾਰੂ ਪੀਵੇ ਘਰਦੀ ਕੱਢੀ ਖੁੱਲ੍ਹੀ ਡੁੱਲੀ। ਨਾਨਕੇ ਢੱਠਿਆਂ ਝੋਟਿਆਂ ਉੱਤੇ ਸ਼ਗਨ ਦੀਆਂ ਫੁਲਕਾਰੀਆਂ ਪਾਉਂਦੇ ਹਨ। ਰਾਤਾਂ ਨੂੰ ਜਾਗੋ ਕੱਢਦੇ ਹਨ। ਹਟਬਾਣੀਆਂ ਨਾਲ ਖੂਬ ਚੌੜਾਂ ਹੰਦੀਆਂ ਹਨ। ਪਿੰਡ ਦੇ ਛੜਿਆਂ ਨਾਲ ਚਿਹਮ ਗੋਈਆਂ, ਚੌੜਾਂ ਕਰੀਦੀਆਂ ਹਨ, ਡਰਦੇ ਹਾਂ ਕਿਤੇ ਗੁਆ ਨਾਲ ਬੈਠੀਏ। ਨਵੀਂ ਸਭਿਅਤਾ ਢਾਹੁੰਦੀ ਆਉਂਦੀ ਹੈ ਉਨਾਂ ਮੇਲਿਆਂ ਨੂੰ।

ਭਾਈ ਗੰਗਾ ਸੂੰ ਸ਼੍ਰੋਮਣੀ ਕਵੀਸ਼ਰ ਨੇ ਇਕ ਪ੍ਰਸੰਗ ਵਿਚ ਨਾਨਕਿਆਂ ਦੇ ਚਾਅ ਬਿਆਨ ਕੀਤੇ ਹਨ :-

ਕੰਗਣਾਂ ਦੀ ਜੋੜੀ ਤਿਉਰ ਜਿਉਰ ਪਾਇਆ ਭਾਣਜੇ ਨੂੰ,
ਜਾਂਦਾ ਜਾਂਦਾ ਧਨ ਦੇ ਗਿਆ ਆਪਾ ਨੂੰ ਹਜ਼ਾਰ ਦਾ।
ਭਾਣਜੇ ਦੀ ਸੈਂਤ ਕਰਾਊ ਅੱਵਲ ਨਿਉਂਦਾ ਪਾਊ।
ਚੌਂਕੀ ਉਤੋਂ ਲਾਹੂ ਜੋ ਵਿਹਾਰ ਸੰਸਾਰ ਦਾ।
ਨਾਨਕਿਆਂ ਦਾ ਪੱਖ ਭਾਰੀ ਹਾਥੀ ਮਸਤ ਵਾਗੂੰ ਫਿਰੂ,
ਗਲੀਆਂ ਦੇ ਵਿਚ ਮੇਲ ਫਿਰੂ ਖੁਸ਼ੀਆਂ ਗੁਜ਼ਾਰਦਾ।
ਮਾਮੀਆਂ ਮਾਸੀਆਂ ਦੇ ਹਿੱਸੇ ਬਹੁਤਾ ਨੱਚਣਾ ਹੈ।
ਪਿੰਡ ਦੇ ਜੁਆਨ ਗਿੱਧਾ ਪਾਉਣ, ਨਹੀ ਭੈਅ ਸਰਕਾਰ ਦਾ।

(ਉਸ ਦਿਨ ਦਾ ਇੱਕ ਹਜ਼ਾਰ ਅੱਜ ਪੰਜ ਲੱਖ ਦੇ ਬਰਾਬਰ ਹੈ।)

# ਮਾਮਾ ਇਸ਼ਰ ਸਿੰਘ ਚਹਿਲ ਹੌਲਦਾਰ

ਮੇਰੇ ਮਾਮਾ ਜੀ ਹੋਲਦਾਰ ਈਸ਼ਰ ਸਿੰਘ ਚਹਿਲ ਪਿੰਡ ਖਿਆਲਾ ਮਲਕਪੁਰ ਦੇ ਜੰਮੇ ਪਲੇ ਸਨ ਉਹਨਾਂ ਦੇ ਪਿਤਾ ਜੀ ਨੰਬਰਦਾਰ ਜਵਾਹਰ ਸਿੰਘ ਦੇ ਛੋਟੇ ਸਪੁੱਤਰ ਸਨ। ਸਾਲ 1905 ਵਿਚ ਪਲੇਗ ਦੀ ਬਿਮਾਰੀ ਕਰਕੇ ਉਨ੍ਹਾਂ ਦੇ ਮਾਤਾ ਜੀ ਸਵਰਗ ਸੁਧਾਰ ਗਏ। ਉਹ ਆਪ ਉਸ ਵੇਲੇ ਅੱਠ ਕੁ ਸਾਲ ਦੇ ਸਨ।

ਐਡੀ ਭੈੜੀ ਪਲੇਗ ਘਰਾਂ ਦੇ ਘਰ ਖਾਲੀ ਕਰ ਦਿੱਤੇ । ਤਿੰਨੇ ਭਰਾਵਾਂ ਜਵਾਹਰ ਸਿੰਘ, ਕੌਲ ਸਿੰਘ ਤੇ ਉਨਾਂ ਦੀਆਂ ਜੀਵਨ ਸਾਥਨਾਂ ਪਰਲੋਕ ਸੁਧਾਰ ਗਏ। ਜਿਦੋਂ ਨੰਬਰਦਾਰ ਦੇ ਘਰੋਂ ਗੁਜ਼ਰੀ ਪਿੰਡ ਵਿਚੋਂ ਇਕ ਬੇਸਮਝ ਬੁੜੀ ਨੂੰ ਸਿਵਿਆਂ ਵਿਚ ਨਾ ਫੂਕਣ ਦੇਵੇ, ਕਹੇ ਇਹਦਾ ਧੂੰਆਂ ਸਾਡੇ ਪਿੜ ਉਤੇ ਆਵੇਗਾ। ਪਿੜ ਸਰੋਂ ਦਾ ਸੀ ਚੇਤ ਮਹੀਨਾ ਬਿਕਰਮੀ 1962 ਸੀ। ਰੱਬ ਦੀ ਗਤੀ ਉਹ ਮਦਹੋਸ਼ ਜਿਹੜਾ ਕਹਿੰਦਾ ਸੀ ਧੂੰਆਂ ਸਾਡੇ ਪਿੜ ਉੱਤੇ ਆਉਂਦੈ ਉਹ ਬਜਾਤੇ -ਖੁਦ ਪੰਜ ਕੁ ਦਿਨਾਂ ਤੋਂ ਆਪ ਪਲੇਗ ਦਾ ਸ਼ਿਕਾਰ ਹੋ ਗਿਆ। ਓਹਦਾ ਨਾਂ ਨਾ ਦਸਣਾ ਹੀ ਠੀਕ ਹੈ। ਜਦੋਂ ਉਹਨੂੰ ਫੂਕਦੇ ਸੀ ਮੇਰਾ ਵੱਡਾ ਮਾਮਾ ਲੰਬਰਦਾਰ ਟਹਿਲ ਸਿੰਘ ਉਹਦੀ ਮੱਚਦੀ ਚਿਖਾ ਦੇ ਧੂੰਏ ਨਾਲ ਅੰਨ ਲਾ ਲਾ ਖਾਵੇ, ਕਦੇ ਮੇਰੀ ਮਾਂ ਨੂੰ ਨਹੀਂ ਸੀ ਫੂਕਣ ਦਿੰਦਾ ਕਹਿੰਦਾ ਸੀ ਮਚਦੀ ਦਾ ਧੂੰਆ ਸਾਡੇ ਉੱਤੇ ਆਵੇ ਗਾ। ਮੈਂ ਉਹਦੇ ਧੂੰਏ ਨਾਲ ਅੰਨ ਲਾ ਲਾ ਖਾਵਾਂਗਾ। ਉਹ ਉਸ ਵੇਲੇ ਦਸ ਕੁ ਸਾਲ ਦਾ ਸੀ। ਬੰਦਾ ਕਿਹੜਾ ਸੁਭਾਵਿਕ ਬਦਲੇ-ਖੋਰ ਹੈ।

ਦੋਹਾਂ ਭਰਾਵਾਂ ਦੇ ਨਿਆਵਿਆਂ ਨੂੰ ਤੀਜੇ ਛੋਟੇ ਭਰਾ ਜਿਉਣ ਸੂੰ ਨੇ ਪਾਲਿਆ ਸੰਭਾਲਿਆ। ਉਸ ਵੇਲੇ ਆਟਾ ਪੀਹਣ ਵਾਲੀਆਂ ਚੱਕੀਆਂ ਨਹੀਂ ਸੀ ਆਈਆਂ। ਉਸ ਵੇਲੇ ਦੀਆਂ ਮਾਤਾਵਾਂ ਆਟਾ ਘਰ ਦੀਆਂ ਚੱਕੀਆਂ ਤੇ ਪੀਹ ਕੇ ਭੋਜਣ ਬਣਾਉਂਦੀਆਂ।

ਮੇਰੇ ਨਾਨੇ ਦਾ ਤੀਜਾ ਭਰਾ ਵੱਡੇ ਭਰਾ ਵਾਲੀ ਨੰਬਰਦਾਰੀ ਵੀ ਕਰਦਾ। ਵੇਲੇ ਕੁਵੇਲੇ ਹਨੇਰੇ ਕੁੱਕੜ ਦੀ ਬਾਂਗ ਨਾਲ ਉੱਠ ਚੱਕੀ ਝੋਅ ਲੈਂਦਾ ਸੀ। ਦੋ ਚਾਰ ਸੇਰ ਨਿੱਕਾ ਨਿੱਕਾ ਗਲਾ ਕੇ ਘਰੇ ਆਟਾ ਤਿਆਰ ਰੱਖਦਾ। ਮਾਮਾ ਜੀ ਦੇ ਚਾਚੇ ਜਿਉਣ ਸੂੰ ਨੇ ਤਿੰਨਾ ਭਤੀਜਿਆਂ ਨੂੰ ਗੁਰਮੁਖੀ

ਅੱਖਰਾਂ ਦਾ ਸਿਆਣੂ ਕਰਵਾ ਕੇ ਘੱਟੋ ਘੱਟ ਪੰਜ ਗ੍ਰੰਥੀ ਪੋਥੀ ਪੜਾਈ। ਸਾਰੇ ਪਰਿਵਾਰ ਨੂੰ ਗੁਰਬਾਣੀ ਦਾ ਚੰਗਾ ਬੋਧ ਸੀ।

ਮਾਮਾ ਈਸ਼ਰ ਸਿੰਘ ਹੋਲਦਾਰ ਦੀ ਚਚੇਰੀ ਭੈਣ ਵੀ ਭੂੰਦੜ ਵਿਆਹੀ ਹੋਈ ਸੀ। ਕੁਝ ਵਕਤ ਭੈਣ ਕੋਲ ਰਹੇ। ਏਥੇ ਸੰਤ ਧਿਆਨ ਸਿੰਘ ਕੋਲ ਹੋਰ ਪੜੇ। ਏਥੇ ਸੰਤਾਂ ਦੀ ਕਵੀਸ਼ਰੀ ਦਾ ਚਾਅ ਚੜ ਗਿਆ। ਉਸ ਦੌਰ ਵਿੱਚ ਲੋਕੀ ਭੂਆ, ਭੈਣਾ ਕੋਲ ਜਾਂ ਨਾਨਕੀ ਵਕਤ ਗੁਜ਼ਾਰ ਲੈਂਦੇ ਸਨ। ਸੋਹਣਾ ਜੀਵਨ ਗੁਜ਼ਾਰ ਲੈਣਾ ਹੀ ਜੀਵਨ ਦਾ ਚੰਗਾ ਉਦੇਸ਼ ਸਮਝਿਆ ਜਾਂਦਾ ਸੀ।

1915 ਈ. ਵਿਚ ਮਾਮਾ ਈਸ਼ਰ ਸਿੰਘ ਫੌਜ ਵਿਚ ਭਰਤੀ ਹੋ ਗਏ। ਨੌਕਰੀ ਬੜੇ ਚਾਅ ਸ਼ੌਕ ਨਾਲ ਕਰੀ। ਗੁਰਮੁਖੀ ਅੱਖਰ ਪਹਿਲਾ ਹੀ ਪੜੇ ਹੋਏ ਸੀ। ਫੋਜ ਵਿਚ ਭਰਤੀ ਹੋਕੇ ਰੋਮਨ ਲਿਖਾਈ ਏ.ਬੀ.ਸੀ. ਵੀ ਸਿੱਖ ਗਏ। ਫਸਟ ਵਰਡ ਵਾਰ ਉੱਤੇ ਫਰੰਟ ਉੱਤੇ ਵੀ ਗਏ । ਉਥੇ ਮਹਾਰਾਜਾ ਭੁਪਿੰਦਰ ਸਿੰਘ ਜੀ ਦੇ ਫਰੰਟ ਉੱਤੇ ਪਹੁੰਚਣ ਨਾਲ ਸਿੱਖ ਰੈਂਜਮੈਂਟਸ ਦੀ ਬਹੁਤ ਹੌਸਲਾ ਅਫਜ਼ਾਈ ਹੋਈ । ਜੰਗ ਬੰਦ ਹੋਣ ਤੇ ਜਿਹੜੀ ਅੰਗਰੇਜ ਲੋਕਾਂ ਨੇ ਖੁਸ਼ੀ ਮਨਾਈ ਉਸ ਨੂੰ ਬੜੇ ਚਾਅ ਸ਼ੌਕ ਨਾਲ ਬਿਆਨ ਕਰਦੇ ਹੁੰਦੇ ਸੀ ।

ਫਸਟ ਵਰਡ ਵਾਰ ਵਿੱਚ ਹਵਾਈ ਜਹਾਜਾਂ ਦੀ ਵਰਤੋਂ ਕੇਵਲ ਦਵਾਈਆਂ ਅਤੇ ਖੁਰਾਕ ਸੁੱਟਣ ਲਈ ਕੀਤੀ ਜਾਂਦੀ ਸੀ । ਲੜਾਈ ਤੋਪ ਬੰਦੂਕ ਦੀ ਸੀ ।

ਮੇਰੇ ਮਾਮਾ ਜੀ ਈਸ਼ਰ ਸਿੰਘ ਹਵਾਲਦਾਰ ਨੇ ਕੇਵਲ ਸੱਤ ਕੁ ਸਾਲ ਨੌਕਰੀ ਕਰਕੇ ਤਕਰੀਬਨ ਪੰਜਾਹ ਸਾਲ ਪੈਨਸ਼ਨ ਲਈ । ਆਖਰੀ ਚਾਰ ਪੰਜ ਮਹੀਨਿਆਂ ਦੀ ਪੈਨਸ਼ਨ ਜਾਣ ਬੁੱਝ ਕੇ ਵਸੂਲ ਨਹੀਂ ਕੀਤੀ ਕਿ ਅਗਲੇ ਜਨਮ ਵਿੱਚ ਇਹ ਪੈਨਸ਼ਨ ਵਧ ਫੂਲ ਕੇ ਕਈ ਗੁਣਾ ਹੋ ਜਾਵੇਗੀ। ਉਨਾਂ ਨੇ ਫੌਜ਼ੀ ਨੌਕਰੀ ਨੂੰ ਆਪਣੇ ਜਨਮਾਂ ਦੇ ਲੇਖੇ ਨਾਲ ਜੋੜ ਰੱਖਿਆ ਸੀ ਜਿਵੇਂ:

ਈਸ਼ਰ ਸਿੰਘਾਂ ਅੱਜ ਚੰਗੀ ਹੌਲਦਾਰੀ ਤੈਨੂੰ,
ਨਹੀਂ ਸੂਬੇਦਾਰੀ ਕਰਾਂਗੇ ਕਮਾਡਰੀ ਜਨਮ ਅਗਲੇ ਆਕੇ ।

ਪੈਨਸ਼ਨ ਲੈਣ ਵਕਤ ਉਹ ਆਪਣੇ ਆਪ ਨੂੰ ਸੂਬੇਦਾਰੀ ਦੇ ਹੱਕਦਾਰ



ਸਮਝਦੇ ਸੀ । ਹਲਕੀ ਜਿਹੀ ਨਰਾਜ਼ਗੀ ਨਾਲ ਹੌਲਦਾਰੀ ਪੈਨਸ਼ਨ ਲੈ ਕੇ ਜਨਮ-ਨਗਰ ਆ ਡੇਰਾ ਲਾਇਆ ਜਿਵੇਂ ਧਿਆਨ ਸਿੰਘ ਜੀ ਨੇ ਕਿਹਾ ਹੈ:

ਕਾਸ਼ੀ ਕਸ਼ਮੀਰ ਦਿੱਲੀ ਜੋ ਹੁਲਾਸ ਰੇ,
ਛੱਡੇ ਦੇਵ ਲੋਕ ਭਰਾ ਜੋ ਬਲਾਸ ਰੇ ।
ਕਾਹਨ ਮਥਰਾ ਨੂੰ ਕਰ ਆਵੇ ਖੁਰੀ ਰੇ,
ਜੰਮਨ ਜੋ ਭੋਮ ਜੇਡੀ ਕਿਹੜੀ ਪੁਰੀ ਰੇ।

ਗੁਰੂਸਰ ਖੇਤ ਵਿੱਚ ਆ ਕੇ ਟਿਕਾਣਾ ਬਣਾਇਆ । ਕੇਵਲ ਇੱਕ ਕੱਚਾ ਕੋਠਾ ਸੱਤ ਅੱਠ ਫੁੱਟ ਦੀ ਲੰਬਾਈ ਦਾ । ਇੱਕ ਕੋਨੇ ਵਿੱਚ ਛੋਟਾ ਚੁਲ੍ਹਾ ਪਤੀਲੀ ਜੋਗਰਾ ਪਾਸੇ ਤੇ ਤੂਤ ਹੇਠਾਂ ਵਠਿਆਮ ਦਾਸ ਸੰਤ ਦੀ ਝੁੱਗੀ ਸੀ । ਉਹ ਸੰਤ ਜੀ ਬਾਂਗਰ ਦੇ ਬਾਣੀਏ ਸੀ, ਬੜਾ ਭਲਾ ਗਰੀਬੜੇ ਸੁਭਾ ਦਾ, ਸੰਤ ਬਚਨੀਆਂ ਪੁਰਸ਼ ਸੀ । ਸਵੇਰ ਡੰਗ ਸੰਤ ਵਰਿਆਮ ਦਾਸ ਪਿੰਡਾਂ ਵਿੱਚੋਂ ਭਿਕਸਾ ਕਰਕੇ ਪੇਟ ਪੂਰਤੀ ਕਰਦੇ, ਸ਼ਾਮ ਦਾ ਭੋਜਨ ਹੌਲਦਾਰ ਸਾਹਿਬ ਸਬਜ਼ੀ ਤੜਕ ਕੇ ਖਾਕੇ ਰਾਮ ਰਾਮ ਕਰਦੇ ।

ਹੌਲਦਾਰ ਸਾਹਿਬ ਨੇ ਫਕੀਰੀ ਜੀਵਨ ਜੀਵਿਆ ਪਰ ਬਾਗ ਬੜਾ ਖੂਬਸੂਰਤ ਸੀ । ਬੇਰੀਆਂ, ਆੜੂਆਂ ਅੰਬਾਂ ਦਾ ਬਾਗ ਸੀ । ਬਾਗ ਏਡਾ ਸੰਘਣਾ ਸੀ ਗਰਮੀਆਂ ਵਿੱਚ ਏਨਾ ਸੰਘਣਾ ਜੀ ਕਿ ਧੁੱਪ ਲੋਅ ਬਿਲਕੁਲ ਨਹੀਂ ਸੀ ਲਗਦੀ । ਕੋਠੇ ਦੇ ਪਿੰਡ ਵੰਨੀ ਕੱਸੀ ਦੀ ਪਟੜੀ ਸੀ ਜਿਹੜੀ ਪਟੜੀ ਦੇ ਸਹਾਰੇ ਨਾਲ ਹੀ ਕੋਠੇ ਚੜ ਜਾਂਦੇ। ਕੋਠੇ ਦੇ ਸੱਜੇ ਪਾਸੇ ਬਾਗ ਵਿਚ ਨੂੰ ਪੰਜ ਛੇ ਫੁੱਟ ਲੰਮੀ ਚੌੜੀ ਛੱਪੜੀ ਸੀ । ਗਰਮੀਆਂ ਵਿੱਚ ਨਹਾਉਣਾ ਔਖਾ ਸੀ, ਪਾਣੀ ਏਨਾ ਠੰਡਾ ਸੀ। ਉਹ ਆਪ ਦੇ ਪਿਆਰੇ ਭਰਾ ਭਤੀਜੇ ਗੁਰਬਖ਼ਸ਼, ਗੁਰਨਾਮ ਆਤਮਾ ਸੂੰ ਗੁਰਦੇਵ ਗਵੰਤਰੀ ਪਿਆਰੇ ਭਰਾ ਆਦਿ ਉਨਾਂ ਨਾਲ ਉਨ੍ਹਾਂ ਦੇ ਬਾਗ ਦਾ ਆਨੰਦ ਮਾਨਦੇ ਸੀ।

ਤੀਜੇ ਮਹੀਨੇ ਪੈਨਸ਼ਨ ਮਿਲਦੀ ਸੀ। ਦਾਰੂ ਪਾਣੀ ਸੁਕਰ ਨੁਕਲ ਉਸ ਪੈਨਸ਼ਨ ਨਾਲ ਚਲਦਾ ਸੀ । ਭਰਾ ਨੂੰ ਵਾਹ ਲੱਗਦੀ ਔਖਾ ਨਹੀ ਸੀ ਕਰਦੇ, ਜੇ ਕਦੇ ਹੱਥ ਝਾੜ ਦੇਂਦੇ ਤਾਂ ਬਹੁਤ ਖੁਸ਼ ਰਹਿੰਦੇ। ਚਾਰ ਪੰਸੇਰੀ ਕਣਕ ਘਰੋਂ ਲੈਕੇ ਪਿਹਾ ਲੈਂਦੇ ਸੀ।

ਜਦੋਂ ਪੈਨਸ਼ਨ ਲੈ ਕੇ ਆਉਂਦੇ ਤਾਂ ਕੋਈ ਸ਼ਹਿਰੀ ਚੀਜ ਲੈ ਕੇ ਆਉਂਦੇ। ਜਦੋਂ ਨੋਕਰੀ ਵਿੱਚ ਸੀ ਤਾ ਉਨ੍ਹਾਂ ਨੇ ਦੇਹਰਾਦੂਨ ਤੋਂ ਇਕ ਪਲੰਘ

ਦਾ ਸਾਜ਼ ਮੇਰੇ ਮਾਤਾ ਜੀ ਨੂੰ ਦੇ ਕੇ ਗਏ ਬਤੌਰ ਸੁਗਾਤ ਦੇ, ਉਹ ਪਲੰਘ ਮੇ ਮੇਰੇ ਪਿਤਾ ਜੀ ਨੇ ਘਰ ਦੇ ਸੂਤ ਨਾਲ ਬੁਣ ਲਿਆ । ਉਹ ਪਲੰਘ ਮੇਰੇ ਕੋਲ ਸੰਭਾਲਿਆ ਹੋਇਆ ਹੈ ਜਿਹਦਾ ਜਿਕਰ ਮੈਂ ਆਉਂਦੇ ਜ਼ਾਦੇ ਕੋਲ ਕਰ ਕੇ ਆਨੰਦ ਲੈਂਦਾ ਹੈ। ਮਾਮੇ - ਭਾਣਜੇ ਵਾਸਤਵ ਪ੍ਰੇਮ ਦਾ ਆਨੰਦ ਮਾਣਦਾ ਹਾਂ।

ਹਥਲੀ ਰਚਨਾ ਵੀ ਉਸ ਵਾਤਸਲ ਲੇਸ ਤਿਹੁ ਦੀ ਉਪਜ ਹੈ ਜਿਹੜੀ ਈਸ਼ਵਰੀ ਆਨੰਦ ਸਕਦੇ ਹੈ। ਵਾਹਿਗੁਰੂ ਇਸ ਆਨੰਦ ਤਿਹੁ ਨੂੰ ਸੰਸਾਰ ਵਿਚ ਕਾਇਸ ਰੱਖੇ। ਮੇਰੀ ਸੋਚ ਪਕੜ ਕਰਦੀ ਹੈ ਭੋਜ ਜੀ ਤੇ ਬਾਬੇ ਭੂੰਦੜ ਦੇ ਵਾਤਸਲ ਆਨੰਦ ਦੀ।

ਲੜਕਪਨ ਵਿਚ ਉਹਨਾ ਸਾਡੇ ਪਿੰਡ ਭੂੰਦੜ ਵੱਡੀ ਭੈਣ ਕੋਲ ਰਹਿ ਕੇ ਸੰਤ ਧਿਆਨ ਸਿੰਘ ਜੀ ਪਾਸੋਂ ਗੁਰਮੁਖੀ ਅੱਖਰ ਅਤੇ ਕਵੀਸ਼ਰੀ ਵੀ ਸਿੱਖੀ। ਸਾਰੇ ਗੁਣ ਗੁਰ ਦੀ ਉਨਾਂ ਨੇ ਪਕੜ ਕਰਕੇ ਪਿੰਡ ਦੇ ਬੱਚਿਆਂ ਨੂੰ ਗੁਰਮੁਖੀ ਪੜਾਈ । ਉਚੇਚ ਕਰਦੇ ਦੱਸਣ ਵਾਲੀ ਗੱਲ ਹੈ ਸਰਦਾਰ ਬਲਦੇਵ ਸਿੰਘ ਖਿਆਲਾ ਸਾਬਕਾ ਕੋਆਪ੍ਰੇਟਿਵ ਮੰਤਰੀ ਕੇਵਲ ਸੰਤ ਈਸ਼ਰ ਸਿੰਘ ਹੌਲਦਾਰ ਦੇ ਸਕੂਲ ਦਾ ਹੀ ਪੜਿਆ ਹੋਇਆ ਸੀ। ਉਹ ਬੜੇ ਮਾਨ ਨਾਲ ਜ਼ਿਕਰ ਕਰਦੇ ਹਨ ਕਿ ਮੈਂ ਤਾ ਹੌਲਦਾਰ ਈਸ਼ਰ ਸਿੰਘ ਦੇ ਸਕੂਲ ਦਾ ਹੀ ਪੜਿਆ ਹੋਇਆ ਹਾਂ।

ਮਾਮੇ ਹੌਲਦਾਰ ਨੇ ਵੀਹ ਕੁ ਵਰ੍ਹੇ ਪਿੰਡ ਗੁਜ਼ਾਰੇ। ਬਾਗਾਂ ਵਿਚ ਰਿਹਾ। ਬਾਣੀ ਪੜਾਈ ਅਤੇ ਪੜੀ। ਲੋਕਾਂ ਦੀਆਂ ਧੀਆਂ ਬੇਟੀਆਂ ਦੇ ਆਨੰਦ ਕਾਰਜ ਕਰੇ ਕਰਵਾਏ। ਸਤੰਬਰ 1939 ਵਿਚ ਮੁੜ ਸੈਕੰਡ ਵਰਡ ਵਾਰ ਆ ਗਈ। ਪੈਨਸ਼ਨਰ ਫੌਜੀਆਂ ਅਤੇ ਰਿਜ਼ਰਵਡ ਫੌਜੀਆਂ ਨੂੰ ਵਾਪਸ ਫੌਜ ਵਿਚ ਸੱਦਿਆ ਗਿਆ।ਮਾਮਾ ਜੀ ਵੀ ਗਏ ਸਤੰਬਰ 1945 ਵਿਚ ਲੜਾਈ ਬੰਦ ਹੋ ਗਈ। ਉਸ ਦੌਰ ਵਿਚ ਉਨ੍ਹਾਂ ਨੇ ਚਾਰ ਸੌ ਰੁਪਏ ਮੇਰੀ ਲੋੜ ਨੂੰ ਮੈਨੂੰ ਭੇਜਿਆ । ਉਹ ਚਾਰ ਸੋ ਰੁਪਏ ਮੇਰੇ ਕੋਲ ਸੰਭਾਲਿਆ ਹੋਇਆ ਹੈ।

ਉਨ੍ਹਾਂ ਦੇ ਵਾਪਸ ਆਉਣ ਤੋਂ ਮੈਂ ਮੇਰੇ ਪਿਤਾ ਜੀ ਨੂੰ ਪੁੱਛਿਆ ਕਿ ਮੇਰੇ ਮਾਮਾ ਹੌਲਦਾਰ ਦਾ ਚਾਰ ਸੌ ਰੁਪਇਆ ਮੇਰੇ ਕੋਲ ਹੈ ਮੈਂ ਉਨ੍ਹਾਂ ਨੂੰ ਦੇ ਦੇਵਾਂ। ਉਹ ਬੋਲੇ, ''ਇਹਨੇ ਮਲੰਗ ਨੇ ਕੀ ਕਰਨੇ ਹਨ? ਵੱਡੇ ਨੂੰ ਭਾਵ



ਟਹਿਲ ਸੂੰ ਦੇ ਦੇ, ਉਹ ਆਪਣੀ ਵੱਡੀ ਲੜਕੀ ਦਾ ਵਿਆਹ ਕਰ ਲਵੇਗਾ। ਏਵੇਂ ਹੀ ਕੀਤਾ ਗਿਆ। ਵੱਡੀ ਲੜਕੀ ਨੂੰ ਮਾਮੇ ਹੌਲਦਾਰ ਦੀ ਝੋਲੀ ਪਾ ਦਿੱਤਾ। ਉਸ ਚਾਰ ਸੌ ਰੁਪਇਆ ਖਰਚ ਕੇ ਕੁੜੀ ਭੂਰੇ ਤੋਰ ਦਿੱਤੀ। ਉਹ ਚਾਰ ਸੌ ਰੁਪਇਆ ਅੱਜ ਦਾ ਇਕ ਲੱਖ ਰੁਪਇਆ ਜਰੂਰ ਸੀ।

ਮੇਰੇ ਪਿਤਾ ਜੀ ਨੇ ਉਹਨਾਂ ਤੋਂ ਭਤੀਜੀ ਵਿਆਉਣ ਵਾਲਾ ਪੁੰਨ ਕਰਮ ਕਰਵਾ ਦਿੱਤਾ ਵਰਨਾ ਉਹ ਚਾਰ ਸੌ ਰੁਪਇਆ ਲੋਕਾਂ ਨੂੰ ਯਾਰਾਂ ਨੂੰ ਦਾਰੂ ਪਿਆ ਕੇ ਫੂਕ ਦੇਣਾ ਸੀ।

ਦਸ ਕੁ ਵਰੇ ਦੂਜੀ ਵਾਰ ਬਾਗਾਂ ਦਾ ਭੌਰਾ ਬਣਕੇ ਰਹੇ। ਫੌਜ ਵਾਲਾ ਖਾਣਾ ਪੀਣਾ ਖੂਬ ਕੀਤਾ।

1956 ਵਿੱਚ ਮੈਂ ਬਠਿੰਡਾ ਨਵਾਂ ਡੇਰਾ ਵਸਾ ਲਿਆ, ਤਦੋਂ ਉਨ੍ਹਾਂ ਨੂੰ ਮੈਂ ਆਪਣੇ ਪਾਸ ਲੈ ਆਇਆ।

ਸ਼ੱਕਰ-ਖੋਰਾਂ ਨੂੰ ਰੱਬ ਸ਼ੱਕਰ ਦੇਂਦਾ ਹੈ।ਏਥੇ ਬਠਿੰਡਾ ਤਕਰੀਬਨ ਅੰਤਲੇ ਵੀਹ ਕੁ ਵਰ੍ਹੇ ਗੁਜ਼ਾਰੇ। ਨਸ਼ਾ ਪੱਤਾ ਖੂਬ ਚਲਾਉਂਦੇ ਸੀ । ਮੇਰੇ ਇਕ ਚਾਚਾ ਜੀ ਸਰਬਨ ਸਾਡੇ ਕੋਲ ਬਿਰਾਜਦੇ। ਉਹ ਪੂਰੇ ਪਰਿਵਾਰ ਵਾਲੇ ਸੀ, ਪਰ ਗੁਣੀ ਗਿਆਨੀ ਹੋਣ ਕਰਕੇ ਉਹ ਵੀ ਰਿਖੀ ਜੀ ਕਹਾਉਂਦੇ ਸੀ। ਦੋਵੇਂ ਚੰਗੀ ਰੁੱਤ ਵਿਚ ਇਕ ਦੇ ਤੌੜੇ ਵੀ ਤੱਤੇ ਕਰ ਲੈਂਦੇ ਸੀ, ਪਰ ਮੈਂਥੋ ਚੋਰੀਂ ਕੌੜਾ ਪਾਣੀ ਤਿਆਰ ਕਰਦੇ ਸਨ।

ਹੋਲਦਾਰ ਸਾਹਿਬ ਮੇਰੇ ਮਾਮਾ ਜੀ ਦਵਾਈ ਬੂਟੀ ਵੀ ਬਣਾਉਂਦੇ ਸੀ ਜਿਵੇਂ ਕੁਚਲੇ ਨੂੰ ਮਾਰ ਕੇ ਉਹਦੇ ਵਿਚ ਪੰਜ ਚਾਰ ਹੋਰ ਵਸਤਾਂ ਮਿਲਾ ਕੇ ਗੋਲੀਆਂ ਬਣਾ ਲੈਂਦੇ ਸੀ। ਉਨ੍ਹਾਂ ਗੋਲੀਆਂ ਵਿਚ ਨਸ਼ਾ ਸੀ। ਸਵੇਰ ਸ਼ਾਮ ਇਕ ਗੋਲੀ ਖਾ ਲੈਂਦੇ ਸੀ ਜਿਹਦੇ ਸਹਾਰੇ ਨਾਲ ਢੋਲੇ ਦੀਆਂ ਗਾਉਂਦੇ ਤੇ ਰੱਬੀ ਰੰਗਾਂ ਵਿਚ ਰਹਿੰਦੇ।

ਫਕੀਰ ਦਾ ਵੱਡਾ ਸਰਮਾਇਆ ਬੇਪ੍ਰਵਾਰੀ ਹੈ ਜਿਹੜੇ ਸਾਧ ਸੰਗਤ ਕੋਲ ਬੇ-ਪ੍ਰਵਾਹੀ ਨਹੀਂ ਉਹਦਾ ਫਕੀਰੀ ਭੇਖ ਧਾਰਨਾ ਰਾਏਗਾਂ ਹੈ।

ਦਸੰਬਰ 1971 ਵਿਚ ਭਾਰਤ - ਪਾਕਿਸਤਾਨ ਲੜਾਈ ਸਮੇਂ ਦੋ ਵਾਰ ਬਠਿੰਡਾ ਉੱਤੇ ਬੰਬ ਸੁੱਟੇ ਗਏ। ਮੈਂ ਬਹੁਤ ਡਰਿਆ ਪਰ ਹੌਲਦਾਰ ਸਾਹਿਬ ਨੇ ਉੱਕਾ ਹੀ ਕੋਈ ਡਰ ਭੈਅ ਨਹੀਂ ਮੰਨਿਆ, ਸਗੋਂ ਕਹਿੰਦੇ ਸਨ ਫੌਜ ਵਿਚੋਂ ਨਿਰਭੈਅਤਾ ਹੀ ਸਿਖ ਕੇ ਆਇਆ ਹਾਂ। ਉਹ ਅਕਸਰ ਹੀ

ਕਹਿੰਦੇ ਹੁੰਦੇ ਸੀ। ਮੌਤ ਜੀਵਨ ਦੀ ਟਰਾਂਸਫਰ ਹੈ ਹੋਰ ਕੁਝ ਨਹੀਂ। ਗੁਰੂ ਬਾਣੀ ਨੇ ਤਾਂ ਮੋੜ ਮੋੜ ਦ੍ਰਿੜਾਇਆ ਹੈ ਕਿ ਜੰਮਨਾ, ਮਰਨਾ ਰੱਬੀ ਹੁਕਮ ਬਾਝਾਂ ਨਹੀ ਹੁੰਦਾ।

ਉਨ੍ਹਾਂ ਦਾ ਅੰਤਲਾ ਸਮਾਂ ਦੱਸਣ ਯੋਗ ਹੈ। ਡਾਕਟਰਾਂ ਦੀ ਤਖਸ਼ੀਸ ਦੇ ਮੁਤਾਬਿਕ ਉਨਾਂ ਦਾ ਜਿਗਰ ਕੰਮ ਛੱਡ ਗਿਆ ਸੀ। ਦਾਰੂ ਪੀਣੀ ਬੰਦ ਕਰ ਦਿੱਤੀ, ਜਿਗਰ ਦੀ ਕਮਜ਼ੋਰੀ ਨਾ ਗਈ। ਇੱਕ ਦਿਨ ਮੈਂਨੂੰ ਕਹਿੰਦੇ ,''ਮੇਰੀ ਇਕ ਅਰਜ਼ ਹੈ।'' ਮੈਂ ਕਿਹਾ ''ਅਰਜ ਕਿਉਂ? ਹੁਕਮ ਕਰੋ, ''ਬੋਲੇ, ਪੰਜ ਰਤਨੀ ਵਰਤ ਲਿਆ ਕਰਾਂ''। ਮੈਂ ਕਿਹਾ ''ਜਰੂਰ ਸੌਖਾ ਵਕਤ ਲੰਘ ਜਾਵੇਗਾ'' ਭਾਈ (ਛੋਟਾ) ਧਰਮ ਸੂੰ ਘਰ ਦੀ ਬਣੀ ਦੋ ਤਿੰਨ ਬੋਤਲਾਂ ਦੇ ਗਿਆ। ਕੁਝ ਠੇਕੇ ਤੋਂ ਮੰਗਵਾਉਂਦੇ ਰਹੇ। ਕਮਜ਼ੋਰੀ ਬਹੁਤ ਆ ਗਈ। ਅੰਤਲੀ ਰਾਤ ਨੂੰ ਨੌਂ ਕੁ ਵਜੇ ਆਖਰੀ ਪਿਆਲਾ ਪੀ ਕੇ ਬੋਲੇ। ਕਰਮ! ਹੋਰ ਮੰਗਵਾ ਦੇ ਇਹਦੇ ਨਾਲ ਤਾ ਰਾਤ ਨਹੀਂ ਨਿਕਲਦੀ। ਮੈਂ ਮੇਰੇ ਭਾਣਜੇ ਰੁਲੀਆ ਰਾਮ ਨੂੰ ਭੇਜਿਆ ਜੱਸੀ ਦੇ ਅੱਡੇ ਦੇ ਠੇਕੇ ਤੋਂ ਭੱਜ ਕੇ ਲੈਕੇ ਆਵੇ । ਉਸ ਬੋਤਲ ਵਿੱਚੋਂ ਇਕ ਪੈਗ ਮੈਂ ਪੂਰਾ ਭਰਵਾਂ ਪਾ ਦਿਤਾ। ਉਹ ਪੈਗ ਉਨ੍ਹਾਂ ਤੋਂ ਪੀਤਾ ਨਾ ਗਿਆ। ਅੱਧੀ ਕੁ ਰਾਤ ਨੂੰ ਬੋਲੇ, ''ਮੇਰਠ ਹਰਿਦੁਆਰ'' ਇਹ ਨਾ ਸਮਝ ਆਈ ਕਿ ਉਨ੍ਹਾਂ ਅੰਤ ਸਮੇਂ ਮੇਰਟ ਹਰਿਦੁਆਰ ਨੂੰ ਕਿਵੇਂ ਯਾਦ ਕੀਤਾ। ਉਹ ਅਕਤੂਬਰ 1977 ਦੀ ਰਾਤ ਸੀ ਜਿਦੋਂ ਉਨ੍ਹਾਂ ਦੀ ਟਰਾਂਸਫਰ ਹੋ ਗਈ।

ਉਹ ਜਿਦੋਂ ਬਿਸਤਰੇ-ਮਰਗ ਉਤੇ ਸੀ ਰੋਜ਼ ਹੱਸਦੇ ਹੱਸਦੇ ਬੋਲਦੇ '' ਬਦਲੀ ਹੋਣ ਵਿੱਚ ਕੈ ਦਿਨ ਲੱਗਦੇ ਹਨ ?'' ਕਮਜ਼ੋਰੀ ਬਹੁਤ ਆ ਗਈ ਸੀ । ਬੋਲ-ਬਾਣੀ ਅੰਤਲੇ ਸਮੇਂ ਤੱਕ ਠੀਕ ਰਹੀ ।

ਦੋ ਕੁ ਵਾਰ ਮਲ-ਮੂਤਰ ਵਾਲੀ ਕਿਰਿਆ ਮੈਂ ਕਰਵਾਈ ਤਾਂ ਕਿ ਉਹ ਫਤਹਿ ਹੋਰੀਂ ਸਮਝ ਜਾਣਗੇ ਮਲ ਸਾਫ ਕਰਨ ਵਿਚ ਕੋਈ ਸੰਕੋਚ ਨਾ ਕੀਤਾ ਜਾਵੇ। ਇਹ ਮਨੁੱਖੀ ਲੋੜ ਹੈ। ਇਹ ਪੁੱਤ ਭਤੀਜੇ ਭਾਣਜੇ ਨੂੰ ਕਰਨੀ ਬਣਦੀ ਹੈ।

ਉਨ੍ਹਾਂ ਦੇ ਹੱਕੀ ਭਤੀਜੇ ਗੁਰਬਖਸ਼ ਸਿੰਘ ਨੰਬਰਦਾਰ, ਗੁਰਨਾਮ ਸਿੰਘ ਤੇ ਪ੍ਰੀਤਮ ਸਿੰਘ ਕਈ ਵਾਰ ਉਨ੍ਹਾਂ ਨੂੰ ਪਿੰਡ ਖਿਆਲੇ ਲਿਆਉਣ ਵਾਸਤੇ ਮੇਰੇ ਪਾਸ ਆਏ ਪਰ ਮੈਂ ਜਾਣ ਬੁੱਝ ਕੇ ਉਨਾਂ ਨਾਲ ਨਹੀਂ ਭੇਜੇ ਤਾ

ਕਿ ਲੋਕ ਇਹ ਨਾਂ ਸਮਝਣ ਕਿ ਮਾਮੇ ਨੂੰ ਮੋਹ ਵਿਚ ਥੋੜਾ ਹੀ ਕੋਲ ਰੱਖਿਆ ਸੀ ਬਲਕਿ ਲੋੜ, ਗਰਜ਼ ਕੰਮ ਕਰਾਉਣ ਨੂੰ ਰਖਿਆ ਸੀ।

ਛੇਕੜ ਫੈਸਲਾ ਹੋਇਆ ਕਿ ਪੂਰੇ ਹੋਣ ਤੇ ਪਿੰਡ ਖਿਆਲੇ ਲਿਆਂਦੇ ਜਾਣ। ਅਸੀਂ ਉਨ੍ਹਾਂ ਦੇ ਮ੍ਰਿਤਕ ਸਰੀਰ ਨੂੰ ਪਿੰਡ ਲੈ ਗਏ । ਬੰਦਾ ਇਨਾਂ ਗੱਲਾਂ ਕਰਕੇ ਬੰਦਾ ਹੈ। ਜਦੋਂ ਇਹ ਗੱਲਾਂ ਭੁੱਲ ਜਾਣਗੇ ਤਾਂ ਨਿਰੋਲ ਪਸ਼ੂ, ਲੋਭੀ, ਕਾਮੀ, ਕੁਚੱਜੇ, ਨਿਰੇ ਪੈਸਾ-ਪੂਜ ਪੂਛ ਵਿਹੁਣੇ ਪਸ਼ੂ ਰਹਿ ਜਾਣਗੇ। ਉਥੇ ਉਨਾਂ ਦੇ ਖਿਆਲੇ ਮਾਪਿਆਂ ਦੇ ਪਿੰਡ ਵਿਚ ਦਾਹ ਸੰਸਕਾਰ ਕੀਤਾ ਗਿਆ। ਉਨ੍ਹਾਂ ਦੇ ਫੁੱਲਾਂ ਨੂੰ ਹਰਿਦੁਆਰ, ਗੰਗਾ ਜੀ ਦੇ ਵਗਦੇ ਪ੍ਰਵਾਹ ਵਿਚ ਪੁਰਾਤਨ ਦਾਦੇ ਪੜਦਾਦਿਆਂ ਦੀ ਰੀਤੀ ਅਨੁਸਾਰ ਹਰਿਦੁਆਰ ਪਾ ਆਏ ਸੀ। ਦਸ ਦਿਨ ਭੋਗ ਪਾਠ ਕਰਕੇ ਇਕ ਭੋਗ ਖਿਆਲਾ ਮਲਕਪੁਰ ਪਾ ਆਏ। ਦੂਜਾ ਉਸੇ ਕਮਰੇ ਵਿਚ ਪਾਇਆ ਜਿਥੇ ਪੂਰੇ ਹੋਏ ਸੀ। ਉਨ੍ਹਾਂ ਦਾ ਪਾਠ ਮੇਰੇ ਕੋਲੀਗਜ਼ ਪ੍ਰੋਫੈਸਰ ਜੋਗਿੰਦਰ ਸਿੰਘ ਕੈਮਿਸਟਰੀ ਵਾਲਿਆਂ ਅਤੇ ਪ੍ਰੋਫੈਸਰ ਗੁਰਬਚਨ ਸਿੰਘ ਨਰੂਆਣਾ ਨੇ ਪੜਿਆ ਅਤੇ ਭੋਗ ਬਾਬਾ ਹਾਜੀ ਰਤਨ ਵਾਲੇ ਗੁਰਦੁਆਰਾ ਸਾਹਿਬ ਦੇ ਭਾਈ ਜੀ ਤੋਂ ਪੁਆਇਆ।

ਮੇਰੇ ਪਿਆਰਿਆਂ, ਪ੍ਰੋਫੈਸਰ ਕੋਲੀਗਜ਼ ਨਾਲ ਵੀ ਉਨ੍ਹਾਂ ਨੇ ਪੂਰਾ ਮੋਹ ਪ੍ਰੇਮ ਬਣਾਇਆ ਹੋਇਆ ਸੀ। ਉਹ ਸੁਭਾਵਿਕ ਤੌਰ ਤੇ ਹੇਜਲੇ ਬੰਦੇ ਸੀ। ਮਿੱਠੇ ਮਿੱਠੇ ਮਖੌਲ ਕਰਨ ਵੀ ਜਾਣਦੇ ਸੀ ਆਉਂਦੇ ਜਾਂਦੇ ਮੁਸਾਫਿਰਾਂ ਰਾਹੀਆਂ ਪਾਧੀਆਂ ਭਾਵੇਂ ਦੂਰ-ਦਰੇਡੇ ਦੇ ਕਿਉਂ ਨਾ ਹੋਣ ਸਾਰਿਆਂ ਨਾਲ ਮੁਹੱਬਤ ਬਣਾ ਲੈਦੇਂ ਸੀ।

ਖਾਣ ਪੀਣ ਦੇ ਮਾਸਟਰ ਸਨ, ਰੋਟੀ, ਚਾਹ, ਚੂਰੀ, ਸਬਜ਼ੀ, ਹੱਥੀਂ ਤਿਆਰ ਕਰਦੇ ਆਨੰਦ ਮਹਿਸੂਸ ਕਰਦੇ ਸੀ । ਸਬਜ਼ੀ ਘਰ ਦੀ ਖੁਦ ਤਿਆਰ ਕਰਕੇ ਰਾਜ਼ੀ ਰਹਿੰਦੇ ਸੀ। ਸਾਗ ਸਬਜ਼ੀ, ਭੁਰਜੀ, ਛੇਤੀ ਤਿਆਰ ਕਰ ਲੈਂਦੇ ਨਾਲੇ ਬੋਲਦੇ " ਬਿੱਕਰਾ, ਸਾਗ ਦਾ ਪਿੰਨਾ"

ਉਹ ਅਕਸਰ ਇਕ ਪਠਾਨ ਰੰਗਰੂਟ ਦੀ ਪੰਕਤੀ ਬੋਲਦੇ ਨਾਲੇ ਦੱਸਦੇ ਫੌਜ ਵਿੱਚ ਇਕ ਪਠਾਨ ਭਰਤੀ ਹੋ ਗਿਆ, ਨਵੇਂ ਰੰਗਰੂਟ ਨੂੰ ਮਾਂ ਚੇਤੇ ਆਵੇ ਰੋ-ਰੋ ਕੇ ਕਵੇ।

"ਮੱਕੀ ਦੀ ਰੋਟੀ ਸਾਗੇ ਦਾ ਪਿੰਨਾ, ਮਾਉਂ ਮੈਂਡੀ ਦੇਸੀ, ਮੈਂ ਨਹੀਓ ਘਿੰਨਾ। ਹਾਏ-ਹਾਏ ਮਾਉਂ ਮੈਂਡੀਏ।" ਹਾਏ ਹਾਏ ਮੇਰਿਆ ਰੱਬਾ



ਬਿੱਕਰ ਬਹੁਤਾ ਹੀ ਕਹਿੰਦਾ ਜੀ ਸਾਗੇ ਦਾ ਪਿੰਨਾ।

ਹੌਲਦਾਰ ਸਾਹਿਬ ਨੂੰ ਚਾਅ ਚੜ ਜਾਂਦਾ ਸਾਗ ਬਣਾਉਣ ਦਾ ਫਟਾਫਟ ਤਿਆਰ ਕਰ ਲੈਂਦੇ ਸਾਗ, ਸਬਜ਼ੀ ਉਹਨਾਂ ਦਾ ਚੁਟਕੀ ਦਾ ਕੰਮ ਸੀ।

ਪ੍ਰੋਫੈਸਰ ਬਿਕਰਮ ਸਿੰਘ ਸੱਦਾ ਸਿੰਘ ਵਾਲਾ ਮੇਰੇ ਭਤੀਜੇ ਜਰਨੈਲ ਸਿੰਘ, ਕਰਨੈਲ, ਰੇਸਮ ਸਿੰਘ ਮੌੜਾਂ ਵਾਲਾ, ਬਚਨ ਪਹਿਲਵਾਨ ਬਿੱਲੂ ਬੱਲੂਆਣਾ ਕਿੰਨੇ ਹੀ ਹੋਰ ਜੱਸੀ ਫੂਸਮੰਡੀ ਬਠਿੰਡੇ ਦੇ ਕਿੰਨੇ ਹੋਰ ਸੱਜਣ ਉਹਨਾਂ ਨਾਲ ਇਉਂ ਰਹਿੰਦੇ ਸੀ, ਜਿਵੇ ਸੱਜਣਾ ਸਾਥੀਆਂ ਨਾਲ ਮਿਤਰਾਂ, ਵਾਂਗ, ਜਿਵੇਂ ਬੋਰਡਿੰਗ ਵਿਚ ਜਾਂ ਕੈਂਪ ਵਿਚ ਕੈਂਪਰਜ਼, ਉਹਨਾਂ ਦਾ ਜੀਵਨ ਉਦੇਸ਼ ਹੀ ਖੁਸ਼ੀ ਸੀ।

ਬਾਣੀ ਦੇ ਰਸੀਆਂ ਨਾਲ, ਬਾਗਬਾਨਾਂ ਨਾਲ ਦੇਸੀ ਦਵਾਈਆਂ ਦੇ ਵੈਦਾਂ ਨਾਲ, ਮਲਾਝੇ ਬਣਾ ਕੇ ਰੱਖਦੇ ਸੀ। ਹਾਂ ਹਰਮੋਨੀਅਮ ਬਾਜਾ ਢੋਲਕੀ ਨਾਲ ਸ਼ਬਦ ਚੌਂਕੀ ਦਾ ਖਾਸ ਸ਼ੋਕ ਸੀ। ਫੌਜੀ ਪੈਨਸਨਰਾਂ ਨਾਲ ਮਲਾਝੇ ਬਹੁਤ ਰਖਦੇ ਸੀ। ਦੇਸੀ ਵੈਦ ਚੰਗੇ ਨੁਸਖਿਆਂ ਨੂੰ ਸੰਭਾਲ ਕੇ ਰਖਦੇ ਸੀ ਇਕ ਦੂਜੇ ਨਾਲ ਵਟਾਂਦਰਾ ਕਰ ਲੈਂਦੇ, ਜੋ ਕੋਈ ਚੰਗਾ ਨੁਸਖਾ ਦੇ ਦਿੰਦਾ ਤਾਂ ਉਹਨੂੰ ਆਪ ਵੀ ਦੱਸ ਦਿੰਦੇ। ਸੰਤ ਆਤਮਾ ਰਾਮ ਜੀ, ਵੜ੍ਹਿਆਂ ਵਾਲੇ ਬਾਣੀ ਦੇ ਰਸੀਏ ਅਤੇ ਦਵਾ ਦਾਰੂ ਦੇ ਮਾਹਿਰ ਹਨ। ਉਹਨਾਂ ਨਾਲ ਦਿਲੀ ਤਿਓ ਰਖਦੇ ਸੀ।

ਮਾਮਾ ਹੌਲਦਾਰ ਸਾਹਿਬ ਰੁੱਬੀ ਹੁਕਮ ਉਤੇ ਪੱਕਾ ਯਕੀਨ ਰਖਦੇ ਸੀ। ਅਕਸਰ ਹੀ ਕਹਿੰਦੇ ਹੁੰਦੇ ਸੀ, "ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨਾ ਕੋਇ"

ਕਦੇ ਕਦਾਈ ਮੈ ਉਹਨਾਂ ਨੂੰ ਕਹਿ ਦਿੰਦਾ, "ਮਾਮਾ ਸਾਰੀ ਪੈਨਸ਼ਨ ਛੇਤੀ ਸਮਾਪਤ ਕਰ ਦਿੰਦੇ ਹੋ, ਕੋਈ ਚਾਰ ਦਮੜੇ ਸਾਂਭ ਰਖਿਆ ਕਰੋ।," ਉਹ ਬੋਲਦੇ, "ਪੰਛੀ ਕਿਹੜੇ ਬੈਂਕ ਵਿਚ ਸਾਂਭਦੇ ਹਨ।" ਉਹਨਾ ਦਾ ਉਦੇਸ਼ ਸੀ :-

ਪੱਲੇ ਖਰਚ ਨਾ ਬਣਦੇ, ਪੰਛੀ ਤੇ ਦਰਵੇਸ਼,
ਜਿੰਨ੍ਹਾ ਤਕਬਾ ਰੱਬ ਦਾ, ਮਿਲਦਾ ਰਿਜ਼ਕ ਹਮੇਸ਼।
ਫਕੀਰ ਰੱਬ ਆਸਰੇ ਜਿਉਂਦਾ ਹੈ।

ਉਹਨਾਂ ਦੇ ਬੋਲ ਵਿਹਾਰ ਵਿਚ ਹਾਸੀ ਮਖੌਲ ਸੀ। ਉਹ ਬਹੁਤੇ ਹੀ

ਮਿਲਾਪੜੇ ਸੀ। ਦੋਵਾਂ ਭਰਾਵਾਂ ਦੀ ਗੱਲ ਕੱਥ ਵਿੱਚ ਹਾਸੀ ਖੁਸ਼ੀ ਸੀ। ਵੱਡਾ ਮਾਮਾ ਪੂਰਾ ਹੋਣ ਤੋਂ ਕੁਝ ਦਿਨ ਪਹਿਲਾਂ ਪਿੜਾਂ ਤੇ ਜਾ ਕੇ ਕਿਹਾ ਕਰੇ, ''ਪਿੜ੍ਹ ਛੇਤੀ ਕੱਢ ਲਵੋ, ਫੇਰ ਉਲਾਂਭਾ ਦੇਵੋਗੇ, ਕਿ ਬੁੜ੍ਹੇ ਨੇ ਪਿੜਾਂ ਵਿਚ ਉਲਝਨ ਪਾ ਦਿਤੀ। ਜੇ ਚਾਰ ਦਿਨ ਹੋਰ ਨਾ ਮਰਦਾ ਤਾਂ ਪਿੜ੍ਹ ਮੁਕਾ ਲੈਂਦੇ।'' ਸਾਹਮਣੇ ਦਿਸਦੀ ਮੌਤ ਦੀ ਆਮਦ ਵਿਚ ਖੁਸ਼ੀ ਖੇੜਾ ਹਥੋਂ ਨਾ ਛੜਨਾ, ਮਰਦੇ ਮਰਦਾਨਗੀ ਵਿਚ ਦਰਜ ਹੈ।

ਮਾਮਾ ਹੌਲਦਾਰ ਸਾਹਿਬ ਨੂੰ ਵੱਡੇ ਮਾਮੇ ਨੇ ਕਦੇ ਹਾਸੀ ਵਜੋਂ ਕਹਿ ਦਿਤਾ, ''ਨਾ ਘਰ ਬੰਨ੍ਹਿਆ ਨਾ ਘਾਟ, ਨਿਰਾ ਮਲੰਗ'' ਸੁਣ ਕੇ ਚੁੱਪ ਹੋ ਗਏ, ਕੋਈ ਉੱਤਰ ਨਾ ਦਿੱਤਾ । ਸਾਲ ਛੇ ਮਹੀਨਿਆਂ ਪਿਛੋਂ ਵੱਡਾ ਮਾਮਾ ਨੰਬਰਦਾਰ ਟਹਿਲ ਸਿੰਘ ਆਪਣੇ ਛੋਟੇ ਬੇਟੇ ਨਾਲ ਨਰਾਜ ਹੋ ਗਿਆ। ਨਰਾਜਗੀ ਦਾ ਇਹਹਾਰ ਕਰਦਿਆਂ ਸੋਟੀ ਹੱਥ ਫੜ੍ਹੀ, ਚਾਦਰ ਮੋਢੇ ਉਤੇ ਧਰੀ, ਗੁਸੇ ਨਾਲ ਕਈ ਵਾਰ ਬੋਲੇ, ''ਚੱਕ ਲੈ ਆਪਣਾ ਘਰ ਮੈਂ ਚੱਲਿਆ ਹਾਂ''। ਰੱਬੋਂ ਹੀ ਹੌਲਦਾਰ ਸਾਹਿਬ ਕੋਲ ਬੈਠੇ ਸੀ, ਉਚੀ ਅਵਾਜ ਨਾਲ ਕਈ ਵਾਰ ਬੋਲੇ, ''ਉਏ ਘਰ-ਵਾਰੀਆ, ਸਾਂਭ ਲੈ ਆਪਣਾ ਘਰ, ਘਰ ਛੱਡ ਕੇ ਨਹੀਂ ਜਾਈਦਾ ਹੁੰਦਾ।'' ਦੋ ਤਿੰਨ ਵਾਰ ਉਚੀ ਅਵਾਜ ਨਾਲ ਕਿਹਾ। ਉਨ੍ਹਾਂ ਦਾ ਗੁੱਸਾ ਹਾਸੀ ਵਿਚ ਬਦਲ ਗਿਆ। ਇੰਨੇ ਕੁ ਹਨ ਚਹਿਲਾਂ ਦੇ ਗੁੱਸੇ। ਬਹੁਤਾ ਨਹੀਂ ਤਪਾਉਂਦੇ।

ਗੁੱਸਾ ਹੋਤਾ ਹੈ ਮਗਰ, ਮੁਦਤੇ ਕਲੀਲ ਕੇ ਲੀਏ ਹੋਤਾ ਹੈ । ਆਵਾਗਵਨ ਦੇ ਪੱਕੇ ਸਰਧਾਲੂ ਸੀ। ਕੇਤਿਆਂ ਦੇ ਹਮ ਬਾਪ, ਕੇਤਿਆ ਦੇ ਹਮ ਬੇਟੇ, ਆਗੇ ਪਾਛੈ ਗਣਤ ਨਾ ਆਵੈ, ਕਿਆ ਜਾਣੇ ਕਿਆ ਹੋਵੇ।

ਜਿਵੇਂ ਗੁਰਬਖਸ਼ ਸਿੰਘ ਪ੍ਰੀਤਲੜੀ ਵਾਲਿਆਂ ਨੇ ਲਿਖਿਆਂ ਹੈ ਖੁਸ਼ ਰਹਿਣ ਅਤੇ ਖੁਸ਼ ਰੱਖਣਾ, ਜੀਵਨ ਦਾ ਉਦੇਸ਼ ਹੈ।

ਮਾਮਾ ਜੀ ਈਸ਼ਰ ਸਿੰਘ ਹੌਲਦਾਰ ਸਾਹਿਬ ਦਾ ਜੀਵਨ ਉਦੇਸ਼ ਇੱਜਤ ਨਾਲ ਬੁਲਾਉਣਾ, ਇੱਜਤ ਨਾਲ ਬੋਲਣਾ, ਚੰਗਾ ਮਣ ਭਾਉਂਦਾ ਹੱਥੀਂ ਤਿਆਰ ਕੀਤਾ ਛਕਣਾ ਛਕਾਉਣਾ, ਜੀਵਨ ਉਦੇਸ਼ ਸੀ।

ਸ੍ਰ: ਰਵੀਇੰਦਰ ਸਿੰਘ ਸਿੱਧੂ ਸਪੁੱਤਰ ਸਰਦਾਰ ਪ੍ਰੀਤਮ ਸਿੰਘ ਸਿੱਧੂ ਮੇਰੇ ਕੋਲ ਆਏ। ਦੋਰਾਨੇ ਗੁਫਤਗੂ ਉਹਨਾਂ ਦਸਿਆ ਕਿ ਮੈਂ ਫੌਜੀਆਂ ਦੇ ਸੰਬੰਧ ਵਿਚ ਇਕ ਪੁਸਤਕ ਲਿਖ ਰਿਹਾ ਹਾਂ ਮੈਂ ਮੇਰੇ ਮਾਮੇ ਦੀ ਦੀ



ਜੀਵਨੀ, ਹੌਲਦਾਰੀ ਪੈਨਸ਼ਨ, ਉਹਨਾਂ ਦੀ ਕਬਿੱਤਾਂ ਵਿੱਚੋਂ ਕੁਝ ਪੰਕਤੀਆਂ ਸੁਣਾਈਆਂ, ਉਹਨਾਂ ਕਿਹਾ ਕਿ ਉਹਨਾ ਦੇ ਕਬਿਤਾਂ ਨੂੰ ਇਕੱਠੇ ਕਰਕੇ ਛਾਪ ਦੇਵੇ ਤਾਂ ਬਹੁਤ ਅੱਛੀ ਬਾਤ ਹੋਵੇ।

ਰਵੀ ਸਿੱਧੂ ਜੀ ਦੇ ਕਹਿਣ ਅਨੁਸਾਰ ਮੈਂ ਉਹਨਾ ਦੇ ਕਬਿਤਾਂ ਨੂੰ ਇੱਕਠੇ ਕਰਕੇ ਕੁਝ ਮੈਂ ਆਪਣੀ ਕਲਮ ਸਹਾਰੇ ਨਾਲ ਲੈ ਕੇ ਪੂਰੀ ਈਸ਼ਰ ਅੱਖਰੀ ਤਿਆਰ ਹੋ ਗਈ। ਜੋ ਤੁਹਾਡੀ ਸੇਵਾ ਵਿਚ ਹਾਜ਼ਰ ਹੈ।

ਆਸ ਕਰਦਾ ਹਾਂ ਕਿ ਤੁਸੀਂ ਉਨ੍ਹਾਂ ਦੇ ਚਾਅ ਸ਼ੌਕ ਨਾਲ ਰਚੀ ਰਚਨਾ ਜਿਸ ਨੂੰ ਮੈਂ ਈਸ਼ਰ ਅੱਖਰੀ ਨਾਂ ਦੇ ਕੇ ਉਹਨਾਂ ਦੇ ਜੀਵਨ ਦੀ ਵਾਰਿਸ ਬਣਾ ਦਿੱਤਾ।

ਬੇਸ਼ੱਕ ਭਰਥਰੀ ਹਰੀ ਜੀ ਉਨ੍ਹਾ ਦੇ ਤਿਆਗ, ਵੈਰਾਗ, ਫਕੀਰੀ, ਸਕਦੇ ਵੀ ਜੀਵੰਤ ਹਨ ਪਰ ਉਹ ਉਨ੍ਹਾਂ ਦੀਆਂ ਰਚਨਾਵਾਂ ਸ਼ਿੰਗਾਰ ਸ਼ਤਕ, ਰਾਜ ਸ਼ਤਕ ਤੇ ਵੈਰਾਗ ਸ਼ਤਕ ਦੇ ਸਦਕੇ ਵਧੇਰੇ ਜਾਣੇ ਜਾਂਦੇ ਹਨ।

ਮੈਨੂੰ ਆਸ ਹੈ ਕਿ ਮੈ ਮੇਰੇ ਮਾਮਾ ਜੀ ਸ੍ਰ:ਈਸ਼ਰ ਸਿੰਘ ਜੀ ਦੀ ਈਸ਼ਰ ਅੱਖਰੀ, ਰਾਹੀਂ ਸਾਹਿਤ ਦੀ ਦੁਨੀਆ ਵਿਚ ਜੀਵਿਤ ਰਹਿਣਗੇ।

ਮੇਰੇ ਮਾਮਾ ਦੀ ਸ੍ਰ: ਈਸ਼ਰ ਸਿੰਘ ਜੀ ਚਹਿਲ, ਹੌਲਦਾਰ ਸਾਹਿਬ, ਕਾਮਲ ਫੌਜੀ ਫਕੀਰ ਸਨ। ਮੈਂ ਤੋਂ ਬੇਪਰਵਾਹ ਰੋਜ਼ਾਨਾ ਪ੍ਰੋਗਰਾਮ ਦੇ ਪਾਬੰਦ, ਪੜਾਈ ਲਿਖਾਈ, ਸਫਾਈ ਵਿਚ ਬਾਕਾਇਦਗੀ। ਫੌਜ ਵਿਚ ਲੇਖੇ ਪੱਤੇ ਦੀ ਗਿਣਤੀ ਮਿਣਤੀ ਜ਼ਰੂਰੀ ਤੇ ਲਾਜ਼ਮੀ ਹੈ । ਵੈਸੇ ਰੋਜ਼ਾਨਾ ਜੀਵਨ ਵਿੱਚ ਵੀ ਇਹ ਗਿਣਤੀ ਮਿਣਤੀ ਜ਼ਰੂਰੀ ਹੈ । ਕਹਿਦੇਂ ਹਨ ਲੇਖੇ ਮਾਵਾਂ ਧੀਆਂ ਦੇ, ਪਰ ਉਹ ਇਹਦੇ ਬਰ-ਅਕਸ਼ ਫਕੀਰ ਸਨ। ਉਹ ਕਾਇਲ ਸਨ, ਦੱਬਣ ਨਾਲੋਂ ਖਾਧਾ ਚੰਗਾ, ਖਾਣ ਨਾਲੋਂ ਖਵਾਉਣਾ ਚੰਗਾ। ਉਨ੍ਹਾਂ ਦੀ ਆਪਣੀ ਜੇਬ ਦੂਜਿਆਂ ਲਈ ਖੁੱਲੀ, ਜਿਨਾ ਚਿਰ ਜੇਬ ਵਿੱਚ ਹੈ, ਬੇਗਾਨੀ ਜੇਬ ਵੱਲ ਉਹ ਤਕੱਣਾ ਨਹੀਂ ਜਾਂਣਦੇ ਸੀ। ਉਨ੍ਹਾਂ ਦਾ ਏਡਾ ਗਿਆਨ ਸੀ ਮੰਗ ਨਾ ਪਾਣੀ ਪੀ।

ਡਰ, ਫਿਕਰ ਝੋਰਾ ਉਹ ਜਾਣਦੇ ਹੀ ਨਹੀਂ ਸੀ ਕੈਸੇ ਹੁੰਦੇ ਹਨ। ਪਿਥਵੀ ਰਾਜ ਰਾਸੋ, ਚੰਦ ਬਰਦਾਈ ਨੇ ਲਿਖਿਆ ਹੈ ਕਿ ਪ੍ਰਿਥਵੀ ਰਾਜ ਜੀ ਕਿਹਾ ਕਰਦੇ ਸੀ ਕਿ ਮੈਨੂੰ ਨਹੀਂ ਪਤਾ ਡਰ ਕਿਹੋ ਜਿਹਾ ਹੋਇਆ ਕਰਦਾ ਹੈ। ਬਾਣੀ ਦੇ ਰਸੀਏ, ਬਾਣੀ ਦੇ ਰੰਗ ਵਿਚ ਨਿਰਭੈ, ਨਿਰਵੈਰਤਾ ਵਿਚ

ਰੰਗੇ ਕਦੇ ਕਿਸੇ ਦੀ ਬੇਲੋੜੀ ਗੱਲ ਨਹੀਂ ਸੀ ਕਰਦੇ ਅਤੇ ਨਾ ਕਦੇ ਟੋਕਦੇ ਸੀ। ਉਹ ਕਾਇਲ ਸਨ ਗੁਰੂ ਸਾਹਿਬ ਦੀ ਪਵਿੱਤਰ ਪੰਕਤੀ ਦੇ :-

ਮੂਰਖ ਨਾਲ ਨਾ ਲੁਝੀਏ ਪੜ ਅੱਖ ਰ ਇਹੋ ਬੁਝੀਏ।
ਉਨ੍ਹਾਂ ਦੇ ਜੀਵਨ ਦਾ ਨਿਚੋੜ ਉਰਦੂ ਦੀ ਪੰਕਤੀ
'ਐ ਸਮਾਂ ਤੇਰੀ ਉਮਰੇ ਤਬੈਈ ਹੈ ਏਕ ਰਾਤ,
ਹਸ ਕਰ ਗੁਜ਼ਾਰ ਯਾ ਰੋ ਕਰ ਗੁਜ਼ਾਰ ਦੇ।
(ਹੇ ਦੀਵੇ ਤੇਰੀ ਉਮਰ ਇਕ ਰਾਤ ਹੈ, ਹੱਸ ਕੇ ਕੱਟ ਲੈ ਯਾਰੋ ਕੇ ਬਤੀਤ ਕਰ )

ਮਿਤੀ 10-11-06 ਕਰਮ ਸਿੰਘ (ਪ੍ਰੋਫੈਸਰ)

# ਚਹਿਲ ਗੋਤ

ਚਹਿਤ ਗੋਤਰ ਵਿਚ ਕਈ ਪਵਿੱਤਰ ਵਿਸ਼ੇਸ਼ਤਾਈਆਂ ਹਨ ਜਿਸ ਕਰਕੇ ਇਹ ਚਹਿਲ ਪਾਤਸ਼ਾਹ ਵਜਦੇ ਹਨ । ਇਹ ਸੁਪਾਤਰ (ਕੁਲ) ਹੈ । ਇੱਜਤ ਦੇ ਖਰੇ, ਧੀਆਂ ਭੈਣਾਂ ਦੀ ਸਾਂਝ ਵੇਖੀ ਪਾਈ ਜਾਂਦੀ ਹੈ । ਪਰ ਚਹਿਲ ਜਾਮ ਉਚੇਚ ਕਰਕੇ ਧੀਆਂ, ਭੈਣਾਂ ਦੀ ਸਾਂਝ ਸਮਝਦੇ ਹਨ ਕਿ ਇਨ੍ਹਾਂ ਦੇਵੀਆਂ ਦੀ ਪਵਿੱਤਰ ਬਰਕਤ ਸਦਕੇ ਅਸੀਂ ਉਚੇ ਹਾਂ । ਚਹਿਲ ਬੇਟੀਆਂ ਦੇ ਰਿਸ਼ਤੇ ਉਚੇਰੇ ਘਰਾਣੇ ਰਾਜੇ ਰਾਣੇ, ਮੰਗ ਕੇ ਲੈਂਦੇ ਹਨ । ਚਹਿਲ ਜਾਈ ਕੁੱਖੋਂ ਖਾਲੀ ਨਹੀ ਰਹਿੰਦੀ । ਉਹ ਜ਼ਰੂਰ ਹੀ ਸਪੁੱਤਰਾਂ ਦੀ ਮਾਂ ਹੁੰਦੀ ਹੋ । ਚਹਿਲਾਂ ਦੀਆਂ ਮਾਪਿਆਂ ਨੂੰ ਬਰੋਸਾਉਦੀਆਂ ਹਨ । ਫੂਲ ਵੰਸ਼ ਦੇ ਕਈ ਰਾਜੇ ਇਨ੍ਹਾਂ ਦੇ ਢੁੱਕੇ ਸੀ ।

ਬਹੁਤੇ ਪੰਜਾਬ ਦੇ ਸਰਦਾਰ ਘਰਾਣੇ ਝਲੇਰੇ ਵਿਚ ਵਿਆਹੇ ਹੋਏ ਸੀ । ਇਨ੍ਹਾਂ ਤੋਂ ਇਲਾਵਾ ਹੋਰ ਕਈ ਰਿਆਸਤਾਂ, ਰਜਵਾੜਿਆਂ ਜਿਵੇਂ ਘੋਲਪੁਰ, ਆਦਿ ਵੀ ਚਹਿਲਾਂ ਦੇ ਉਚੇਚ ਕਰਕੇ ਰੱਲੇ ਪਿੰਡ ਵਿਆਹੇ ਹੋਏ ਸਨ ।

ਪਾਤਸ਼ਾਹ ਸ਼ਬਦ ਰਾਜਿਆਂ ਲਈ ਨਹੀ ਗੁਰੂਆਂ, ਪੀਰਾਂ ਲਈ ਵਰਤਿਆ ਜਾਂਦਾ ਹੈ । ਜਿਵੇਂ ਗੁਰੂ ਨਾਨਕ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਪਾਤਸ਼ਾਹ ਕਹਿੰਦੇ ਹਨ ।

ਚਹਿਲ ਜਾਮ ਵਿਚ ਅਕਾਸ਼ੀ ਸੁਭਾਅ ਜਿਆਦਾ ਹੈ । ਪਰੀ ਪੇਟੋਂ ਹੋਣ ਕਰਕੇ ਅਕਾਸ਼ੀ ਬੁੱਧੀ, ਬਲ, ਸ਼ਰੀਰ ਦੇ ਮਾਲਕ ਹਨ । ਜਿਵੇਂ ਕਦੇ ਸ਼ਕੁੰਤਲਾ ਦੇ ਮਾਤਾ ਜੀ ਮੇਨਕਾ ਪਰੀ ਸਾਡੀ ਧਰਤ ਉੱਤੇ ਆਈ ਤਿਵੇਂ ਇਛਰਾਂ ਪਰੀ ਬਾਬਾ ਖੰਗ ਤੋਮਰ ਰਾਜਪੁਤ ਦੇ ਸਰੋਵਰ ਉੱਤੇ ਰਹਿ ਗਈ ਸੀ । ਦੇਸੀ-ਵਿਦੇਸੀ ਇਤਿਹਾਸਕਾਰ ਪਰੀ ਵਿਰਤਾਂਤ ਉਤੇ ਮੁਤਫਿਕ ਹਨ । ਚਹਿਲਾਂ ਵਿਚ ਫਕੀਰੀ ਮੱਤ ਹੁੰਦੀ ਹੈ, ਸਾਧੂਤਾਈ ਹੁੰਦੀ ਹੈ । ਲੋਕ ਉਨਾਂ ਦੇ ਉਸ ਅਕਾਸ਼ੀ ਗੁਣ ਨੂੰ ਪਰਖ ਕੇ ਚਹਿਲ ਪਾਤਸ਼ਾਹ ਕਹਿੰਦੇ ਹਨ ।

ਪੰਜਾਬ ਦੀਆਂ ਜਾਤਾਂ ਗੋਤਾਂ ਬਾਰੇ ਸਰ ਡੇਨੀਜ਼ੇਲ ਇਬਟਸਨ ਕੇ. ਸੀ. ਐਸ. ਆਈ ਨੇ ਲਿਖਿਆ ਹੈ । ਚਹਿਲ ਭਾਰੀ ਮਾਤਰਾ ਵਿਚ ਰਿਆਸਤ ਪਟਿਆਲਾ, ਅੰਬਾਲਾ, ਲੁਧਿਆਣਾ, ਅੰਮ੍ਰਿਤਸਰ, ਗੁਰਦਾਸਪੁਰ, ਜ਼ਿਲ੍ਹਿਆਂ ਵਿੱਚ ਹਨ । ਹੋਰ ਵੀ ਪਹਾੜ੍ਹ ਦੀਆਂ ਜੜ੍ਹਾਂ ਵਿਚ ਵਧੇਰੇ ਵਸਦੇ ਹਨ ।



ਚਹਿਲ ਸੁਭਾਵਿਕ ਤੌਰ ਉਤੇ ਠੰਡੇ ਉਪਜਾਊ ਥਾਵਾਂ ਵਿਚ ਵਧੇਰੇ ਵਸ ਕੇ ਰਾਜ਼ੀ ਹੈ ।

ਸ੍ਰ. ਤੇਜਾ ਸਿੰਘ ਚਹਿਲ ਜਿਲੇਦਾਰ ਪਿੰਡ ਕਣਕਵਾਲ ਨੇੜੇ ਰਾਮਾਂ ਮੰਡੀ ਵਾਲੇ ਨੇ ਮੈਨੂੰ ਦਸਿਆ ਕਿ ਸਾਡੀ ਚਹਿਲ ਪਰਿਵਾਰ ਦੀ ਈਸਟ ਇੰਡੀਆ ਕੰਪਨੀ ਨਾਲ ਭਾਰਤ ਦੀ ਤਜਾਰਤ ਵਿਚ ਹਿੱਸਾ ਦਾਰੀ ਵੀ ਰਹੀ ਹੈ । ਚਹਿਲ ਜੱਟ ਗੋਤਰਾਂ ਵਿਚੋਂ ਅਜਿਹੀ ਤਜਾਰਤੀ ਬੁਧੀ ਵੀ ਰਖਦਾ ਹੈ ।

ਚਹਿਲ ਤਾਮਰ ਗੋਤ ਦੇ ਰਾਜਪੂਤ ਹਨ । ਇਹ ਵੀ ਰਾਜਸਥਾਨ ਦੀ ਰਾਜਪੂਤੀ ਮਾਣਦੇ ਹੋਏ, ਇਨ੍ਹਾਂ ਦਾ ਵਡੇਰਾ ਰਾਜਾ ਰਿੱਖ, ਦੱਖਣ ਦਾ ਵਸੇਬਾ ਛੱਡ ਕੇ ਦਿੱਲੀ ਦੀ ਹਕੂਮਤ ਕਰਦਾ ਹੋਇਆ, ਪੰਜਾਬ ਦੇ ਜ਼ਿਲ੍ਹਾ ਅੰਬਾਲਾ, ਪਟਿਆਲਾ ਅਤੇ ਮਾਲਵੇ ਵਿਚ ਆ ਵਸਿਆ । ਇਨ੍ਹਾਂ ਦੇ ਬੇਟੇ ਬਿਰਸੀ ਨੇ ਮੱਤੀ ਪਿੰਡ ਵਿੱਚ ਆ ਕੇ ਵਿਆਹ ਕਰਵਾਇਆ । ਵਿਰਸੀ ਅਕਬਰ ਦਾ ਸਮਕਾਲੀ ਸੀ । ਕਈ ਲੋਕ ਕਹਿੰਦੇ ਹਨ ਕਿ ਮਹਾਰਾਜਾ ਉਗਰ ਸੈਨ ਦੇ ਚਾਰ ਬੇਟੇ ਚੀਮਾ, ਚੀਨਾ, ਚਹਿਲ ਅਤੇ ਸ਼ਾਹੀ ਸਨ ।

ਐਚ. ਏ. ਰੋਜ਼ ਨੇ ਵੀ ਚਹਿਲਾਂ ਸੰਬੰਧੀ ਆਪਣੀ ਸ਼ਰਧਾ ਦਾ ਇਜ਼ਹਾਰ ਕਰਦਿਆਂ ਦੱਸਿਆ ਹੈ ਕਿ ਰਾਜਾ ਖੰਗ ਨੇ ਇਕ ਸਰੋਵਰ ਬਣਾਇਆ ਸੀ ਜਿਸ ਸਰੋਵਰ ਉਤੇ ਪਰੀਆਂ ਉਤਰ ਕੇ ਇਸ਼ਨਾਨ ਕਰਦੀਆਂ ਸਨ । ਉਹ ਸਰੋਵਰ ਅੱਜ ਕਲ ਪਲਾੜਾ ਵਜਦਾ ਹੈ ਜਿੱਥੇ ਪਰੀਆਂ ਆ ਕੇ ਨਹਾਉਦੀਆਂ ਸਨ । ਰਾਜਾ ਖੰਗ ਦੀ ਪਰੀਆਂ ਨਾਲ ਅਸ਼ਨਾਈ ਬਣ ਗਈ । ਜਿੰਨਾਂ ਪਰੀਆਂ ਵਿੱਚੋਂ ਇਕ ਪਰੀ ਇਛਰਾਂ ਏਸ ਸ਼ਰਤ ਉਤੇ ਰਹੀ ਕਿ ਮੈਂ ਤੇਰੇ ਨਾਲ ਜੀਵਨ ਸਾਥ ਬਣਾ ਲੈਂਦੀ ਹਾਂ ਪਰ ਤੂੰ ਮੈਨੂੰ ਰੁੱਖਾ ਫਿੱਕਾ ਨਹੀਂ ਬੋਲੇਂਗਾ । ਕਹਿੰਦੇ ਹਨ ਉਸ ਪਰੀ ਦੇ ਪੇਟੋਂ ਚਹਿਲ ਗੋਤਰ ਦਾ ਪਸਾਰਾ ਹੋਇਆ ।

ਚਹਿਲ ਗੋਤ ਦੇ ਲੋਕੀਂ ਆਪਣੀ ਬੇਟੀ ਦਾ ਬਹੁਤ ਸਤਿਕਾਰ ਕਰਦੇ ਹਨ । ਉਹ ਲਾਲ ਬਸਤਰ ਘੱਟ ਪਾਉਂਦੇ ਹਨ, ਪੱਕਾ ਮਕਾਨ ਨਹੀਂ ਬਣਾਉਂਦੇ । ਜੋਗਾ ਰੱਲਾ ਅੱਵਲ ਪਿੰਡ ਹਨ ਕਹਿੰਦੇ ਹਨ ਚਹਿਲਾਂ ਦੇ ਚਾਲੀ ਪਿੰਡ ਹਨ ਪਰ ਅੱਜ ਕੱਲ੍ਹ ਚਾਲੀ ਤੋਂ ਵੀ ਬਹੁਤ ਵੱਧ ਗਏ ਹਨ । ਦਿੱਲੀ ਵਿਚ ਅੱਜ-ਕੱਲ ਵੀ ਇੱਕ ਬਸਤੀ ਖਿਆਲਾ ਹੈ ਜਿਹੜੀ ਸਾਡੇ ਖਿਆਲਿਆਂ ਨਾਲ ਸੰਬੰਧਿਤ ਜਾਪਦੀ ਹੈ ।

ਦਿੱਲੀ ਦਾ ਕੋਟ ਗੜਾਣਾ ਵੀ ਚਹਿਲਾਂ ਦਾ ਹੈ । ਅੰਬਾਲਾ ਨੇੜੇ ਪੱਕੀ ਚਹਿਲਾਂ ਵੀ ਇਨ੍ਹਾਂ ਦੀ ਹੈ। ਰੱਲਾ, ਜੋਗਾ ਦੋ ਭਰਾ ਸਨ, ਉਹਨਾਂ ਦੇ ਬਾਪ ਦਾ ਨਾਂ ਰਾਜਪਾਲ ਸੀ ।

ਚਹਿਲਾਂ ਵਿਚੋਂ ਕੁਝ ਲੋਕ ਮੁਸਲਮਾਨ ਵੀ ਬਣੇ । ਚਹਿਲ ਗੋਤ ਜੋਗੀ ਪੀਰ ਦੀ ਪੂਜਾ ਕਰਦੇ ਹਨ । ਉਹਨਾਂ ਦਾ ਮਹਾਨ ਦਿਨ ਭਾਂਦੋ ਸੁਦੀ ਚੌਥ ਹੈ ।



## ਬਾਬਾ ਜੋਗੀ ਪੀਰ

ਬਾਬਾ ਜੋਗੀ ਪੀਰ ਚਹਿਲਾਂ ਦੇ ਵੱਡੇ ਵਡੇਰੇ ਤੇ ਸ਼੍ਰੋਮਣੀ ਪੂਜਨੀਕ ਹਨ। ਜਿਨ੍ਹਾਂ ਦੇ ਪਵਿੱਤਰ ਨਾਮ ਨਾਲ ਕਈ ਕਹਾਣੀਆਂ ਜੁੜੀਆਂ ਹੋਈਆਂ ਹਨ, ਜਿਵੇਂ ਕਿ ਅਕਸਰ ਹੀ ਮਹਾਨਤਾ ਨਾਲ ਜੁੜ ਜਾਂਦੀਆਂ ਹਨ।

ਦੇਸ਼ੀ ਵਿਦੇਸ਼ੀ ਇਤਿਹਾਸਕਾਰ ਇਸ ਵਿਚਾਰ ਉਤੇ ਸਹਿਮਤ ਹਨ ਕਿ ਬਾਬਾ ਜੋਗੀ ਪੀਰ ਤਮਰ ਗੋਤ ਦੇ ਰਾਜਪੂਤ ਸਨ। ਤਮਰ (ਤੂਰ) ਵੰਸ਼ ਦਾ ਹੀ ਦੂਜਾ ਨਾਮ ਹੈ। ਜਿਵੇਂ ਕਹਿੰਦੇ ਹਨ :-

ਪਹਿਲਾਂ ਦਿੱਲੀ ਤੂਰਾਂ ਮੱਲੀ, ਫੇਰ ਮੱਲ ਲਈ ਚੌਹਾਨਾਂ,<br>ਮਾਮੇ ਕੋਲੋਂ ਭਾਣਜਿਆਂ ਖੋਹੀ ਕਰਕੇ ਜ਼ੋਰ ਧਿੰਗਾਣਾ ।

ਤਮਰ ਪਿਛੋਕੇ ਤੋਂ ਕੁੰਤੀ ਪੁੱਤਰ ਅਰਜਨ ਜੀ ਦੀ ਵੰਸ਼ ਵਿਚੋਂ ਹਨ। ਅਰਜਨ ਜੀ ਦਾ ਅਭਿਮੰਨਿਯੂ ਤੇ ਅਭਿਮੰਨਿਯੂ ਦੀ 31ਵੀਂ ਪੀੜ੍ਹੀ ਵਿੱਚ ਮਹਾਰਾਜਾ ਤੁੰਗ ਜੀ ਪੈਦਾ ਹੋਏ। ਤੁੰਗ ਜੀ ਦੀ 33ਵੀਂ ਪੀੜ੍ਹੀ ਵਿੱਚ ਅਨੰਗ ਪਾਲ ਜੀ ਪੈਦਾ ਹੋਏ, ਜਿਨ੍ਹਾਂ ਦੇ ਦੋਹਿਤਾ ਪ੍ਰਿਥਵੀ ਰਾਜ ਚੌਹਾਨ ਸੀ। ਪਾਲ ਵੰਸ਼ ਨੇ ਬਠਿੰਡੇ ਤੇ ਰਾਜ ਕੀਤਾ ।

ਬਾਬਾ ਜੋਗੀ ਪੀਰ ਜੀ ਕ੍ਰਿਸ਼ਨ ਭਗਵਾਨ ਦਾ ਅਵਤਾਰ ਮੰਨੇ ਗਏ ਹਨ, ਜਿਨ੍ਹਾਂ ਨੂੰ ਰਾਜਸਥਾਨ ਵਿੱਚ ਰਾਮਦੇਵ ਕਹਿੰਦੇ ਹਨ।

ਰੁਣਸੀ ਤੇ ਬਿਨਸੀ ਦੋ ਤਮਰ ਭਰਾ ਸਨ। ਰੁਣਸੀ ਦੇ ਇਲਾਕੇ ਹਲਕੇ ਨੂੰ ਰੁਣੀਚਾ ਕਹਿੰਦੇ ਹਨ, ਜਿਸ ਵਿੱਚ ਪੋਖਰਾਨ ਕਸਬਾ ਪੈਂਦਾ ਹੈ।

ਪੋਖਰਾਨ ਵਾਲੀ ਰਾਮਦੇਵ ਜੀ ਦੀ ਮੂਰਤੀ ਅਤੇ ਰੱਲੇ ਪਿੰਡ ਦੀ ਜੂਹ ਵਿੱਚ ਜਿਹੜੀ ਝਿੜੀ ਵਿੱਚ ਬਾਬੇ ਦੀ ਮੂਰਤੀ ਹੈ ਦੋਵੇ ਮੂਰਤੀਆਂ ਇਕੋ ਹਨ।

ਬਾਬਾ ਜੋਗੀ ਪੀਰ ਦਾ ਜਨਮ ਬਿਕ੍ਰਮੀ ਸੰਮਤ 1409 ਵਿੱਚ ਹੋਇਆ, ਚੇਤ ਸੁਦੀ ਚੌਥ ਪੰਚਮੀ ਦੀ ਸਾਝੀਂ ਰਾਤ ਨੂੰ। ਰਾਜਸਥਾਨ ਪੰਚਮੀ ਮਨਾਉਂਦਾ ਹੈ ਅਤੇ ਪੰਜਾਬ ਚੌਥ ਮਨਾਉਂਦਾ ਹੈ।

ਰੁਣਸੀ ਤੇ ਬਿਨਸੀ ਦੋ ਸਕੇ ਭਰਾਵਾਂ ਵਿੱਚੋਂ ਬਿਨਸੀ ਨੇ ਮੱਤੀ ਪਿੰਡ ਆ ਕੇ ਵਿਆਹ ਕਰਵਾਇਆ, ਜਿਸ ਦੀ ਵੰਸ਼ ਚਹਿਲ ਹੈ।

ਸਾਰਾ ਚਹਿਲ ਜਾਮ ਬਿਨਸੀ ਦੇ ਵੱਡੇ ਭਰਾ ਰੁਣਸੀ ਦੇ ਬੇਟੇ ਰਾਮਦੇ

ਵ ਨੂੰ ਪੂਜਦੇ ਹਨ।

ਰੱਲੇ ਪਿੰਡ ਵਿੱਚ ਵੱਡਾ ਮੇਲਾ ਸਾਲ ਵਿੱਚ ਦੋ ਵਾਰੀ ਲਗਦਾ ਹੈ, ਭਾਦੋਂ ਸੁਦੀ ਚੌਥ ਅਤੇ ਚੇਤਰ ਸ਼ੁਦੀ ਚੌਥ ਨੂੰ।

ਇਸ ਮੇਲੇ ਵਿੱਚ ਸਾਰੇ ਪੰਜਾਬ ਦੇ ਚਹਿਲ ਇਕੱਠੇ ਹੁੰਦੇ ਹਨ। ਘੋਲ ਖੇਡਾਂ ਤਮਾਸ਼ੇ ਹੁੰਦੇ ਹਨ।

ਬਾਬਾ ਜੋਗੀ ਪੀਰ ਦੀ ਯਾਦਗਾਰ ਤੇ ਇਬਾਦਤ ਕੀਤੀ ਜਾਂਦੀ ਹੈ। ਕਹਿੰਦੇ ਹਨ ਇੱਥੋਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ।



## (ੳ)

1 ਊੜਾ ਉਸੇ ਦਾ ਸਰੂਪ, ਕਰਲੀ ਖਲਕਤ ਅਨੂਪ,
ਕਾਦਰ ਕੁਦਰਤ ਬੇ-ਮਿਸਾਲ, ਕੀਤੀ ਰਚਨਾ ਕਮਾਲ ਹੈ ।
ਕਦੋਂ, ਕਿਥੇ, ਕਿਵੇਂ ਬਣੀ ਜਿਹੜਾ ਦਸੇ ਕਵੀ
ਤੂੰ ਹੀ ਜਾਣੇ ਤੂੰ ਹੀ, ਭਾਵੇਂ ਕੋਈ ਵੀ ਸਵਾਲ ਹੈ ।
ਬ੍ਰਹਮਾ ਜੀ ਨੇ ਲਿਖੇ ਵੇਦ, ਗੱਲ ਅਜੇ ਵੀ ਅਭੇਦ,
ਨੇਤੀ ਨੇਤੀ ਕਹੁ ਮੁਕਾਤੀ, ਗੱਲ ਬੇ-ਮਿਸਾਲ ਹੋ।
ਈਸ਼ਰ ਸਿੰਘ ਜੀ ਹੈਰਾਨ, ਬੜ੍ਹਾ ਪਰੇਸ਼ਾਨ ,
ਦਿਸੇ ਸਾਰੀ ਬਾਜ਼ਵਾਲ, ਇਹਦਾ ਕਰਤਾ ਬੇਜ਼ਵਾਲ ਹੋ ।

2 ਊੜਾ ਉਠ ਬੰਦੇ ਕੁੱਕੜ ਦੀ ਬਾਂਗ ਨਾਲ
ਸਭ ਤੋਂ ਸਿਰੇ ਦਾ ਹੋ ਕੰਮ, ਕਰ ਕੰਮ ਨੇਕੀ ਦਾ ।

ਮਿੱਠਾ ਮਿੱਠਾ ਬੋਲ ਕੇ, ਟਕਾ ਦੇ ਤੂੰ ਸਰੋਤਿਆਂ ਨੂੰ
ਕਦੇ ਨਾ ਉਏ ਬੋਲੀਂ ਉਚੀ ਵਜੂ ਕੰਮ ਸ਼ੇਖੀ ਦਾ ।

ਸਾਧਾਂ ਦੀ ਸ਼ਰਨ ਪੈ ਜਾ, ਸਿੱਖ ਲੈ ਸਿਆਣੇ ਕੰਮ
ਭੇਖੀ ਨੂੰ ਪਛਾਣ, ਤਿਆਗ ਸੰਗ ਭੇਖੀ ਦਾ ।

ਈਸ਼ਰਾ ਕਵੀਸ਼ਰਾ ਕਵੀਸ਼ਰੀ ਬਣਾ ਕੇ ਹੱਦ
ਫੌਜੀ ਜਵਾਨ ਪੜ੍ਹਨਗੇ ਬਤਾਉਣ ਰਾਹ ਬਵੇਕੀ ਦਾ ।

## (ਅ)

1 ਆੜਾ ਅੱਖਰ ਨਾ ਖਰਨ, ਇਹ ਕਦੇ ਵੀ ਨਾ ਮਰਨ
ਇਹ ਦੇਵਾਂ ਦੇ ਸਰੂਪ, ਗੁਰੂ ਦੇਵ ਵਿਚੋਂ ਆਏ ਨੇ ।

ਦੇਵ ਦੇਵਤਿਆਂ ਦਾ ਪਿਤਾ, ਜਿਹਨੇ ਜੱਗ ਪੈਦਾ ਕੀਤਾ,
ਬ੍ਰਹਮਾ, ਵਿਸ਼ਨੂੰ , ਮਹੇਸ਼, ਤਿੰਨੇ ਮਹਿਕਮੇਂ ਬਣਾਏ ਨੇ ।

ਪੌਣ, ਪਾਣੀ, ਧਰਤ, ਅੱਗ, ਚਾਰੋ ਜੁੜੇ ਹੋਇਆ ਜੱਗ,
ਫਿਫਤ ਉਤਲੇ ਦਾ ਅੰਸ਼, ਰਲ ਕੇ ਪੰਜਾਂ ਰੰਗ ਲਾਏ ਨੇ ।

ਈਸ਼ਰ ਸਿੰਘ ਤਿੰਨੇ ਗੁਣ ਦਿੱਤੇ ਸਾਰੀ ਵਿੱਚ ਬੁਣ,
ਰਜੋ, ਸਤੋ, ਤਮੋ, ਤਿੰਨੇ ਸਭਨਾਂ ਨੂੰ ਭਾਏ ਨੇ ।

2. ਆੜਾ ਆਜਾ ਸੱਜਣਾ ਉਏ, ਆਤਮਾ ਪਰਖ ਲਈਏ
ਬਰਮਾ ਦਾ ਅੰਸ਼, ਪੰਜ ਤੱਤਾ 'ਚ ਵਲੇਟੀ ਐ ।

ਆਤਮਾ ਸਰੀਰ ਇੱਕ ਮਿੱਕ, ਜਿਓ ਸੁਗੰਧ ਫੁੱਲ,
ਰਾਂਝਾ ਕਲਬੂਤ ਜਾਣੋ, ਹੀਰ ਰੂਹ ਜਟੇਟੀ ਐ ।

ਰੱਬੀ ਜੋਤ ਮਨ ਚਿੱਤ, ਆਤਮਾ ਚਲਾਵੇ ਗੱਡੀ,
ਆਤਮਾ ਨਾ ਹੋਵੇ ਮੁੱਕ ਜਾਵੰਦੀ ਸਟੇਟੀ ਐ ।

ਆਤਮਾ ਬਰੀਕ ਜਾਣ, ਈਸ਼ਰਾ ਸਮਾਨ ਸੁਰਤ
ਦਸਵੇ ਦੁਆਰ ਇਹ, ਵਛਾ ਕੇ ਸੇਜ ਲੇਟੀ ਐ ।

## ੲ

1. ਈੜੀ ਈਸ਼ਰ ਈਸ਼ਰ ਗਾਵੇ, ਜਿਹੜਾ ਗਾਵੇ ਉਹੀ ਪਾਵੇ,
ਜਿਵੇਂ ਰਾਂਝਾਂ ਰਾਂਝਾਂ ਕਰਦੀ ਗੜਾ ਬਣੀ ਹੀਰ ਜੀ ।

ਗੁਰੂ ਗੁਰੂ ਕਰਦੇ ਸਿੱਖ ਬਣਗੇ ਉਹਦੇ ਘਰਦੇ
ਬਾਝਾਂ ਦੁੱਧ ਨਾਹੀਂ ਖੀਰ, ਜਿਵੇ ਮੁਰਸ਼ਦੇ ਮੁਰੀਦ ਨਹੀ ਵੇਖੇ

ਘਟਦੇ ਪੀਰ ਜੀ ।

ਕਰੇ ਜ਼ਿਕਰ ਖੁਦਾਈ, ਉੱਚੀ ਪਦਵੀ ਉਹਨੇ ਪਾਈ,
ਵੇਖੇ ਬਣਦੇ ਧਨੀ ਕੀ ਗੁਣੀ ਸਗੋਂ ਬਣੇ ਅਮੀਰ ਜੀ ।

ਈਸ਼ਰ ਸਿੰਘ ਜੀ ਜੋ ਚਾਹੇ, ਲੈ ਲੇ ਰੱਬ ਕੋਲੋ ਸਾਹੇ,
ਇਛਿਆ ਪੂਰਕ ਤੋਂ ਮੰਗ, ਬਣ ਜਾ ਸੁੰਦਰ ਮੁਨੀਰ ਜੀ ।

2. ਈੜੀ ਈਸ ਵੀਸ ਤੀਸ, ਵਿਸਵੈ ਪਸਰ ਰਿਹਾ
ਜਿਥੋ ਤੀਕ ਸੁਰਤ ਦੌੜੇ ਓਦੂੰ ਵੀ ਅਗੇਰੇ ਈਸ਼ ਭਰਪੂਰ ਹੈ ।

ਸੁਰਤੀ ਸਵਾਰ ਹੋ ਕੇ, ਜਾਵਨਾ ਜਰੂਰ ਉਥੇ,
ਜਿਥੇ ਤਕ ਸੁਰਤ ਜਾਵੇ, ਕੋਈ ਵੀ ਨਾ ਦੂਰ ਹੈ ।

ਸੁਰਤੀ ਸਵਾਰ ਹੋ ਗੰਗੋਤਰੀ ਤੇ ਟੇਕ ਮੱਥਾ,
ਭਾਵੇ ਪਹੁੰਚੀ ਮੱਕੇ ਭਾਵੇਂ ਕੋਹਿਤੂਰ ਹੈ।

ਕਰਮਾਂ ਦਾ ਲੇਖਾ ਵੇਖਾਂ ਈਸ਼ਰਾ ਤੈਂ ਗੌਰ ਨਾਲ,
ਮੁਕਤੀ ਨਜ਼ਾਤ ਹੋਣਾ ਰੱਬ ਦਾ, ਸਰੂਰ ਹੈ ।

## ਸ

1. ਸੱਸਾ ਸਾਧੂਆਂ ਦੇ ਸੰਗ ਜੀ, ਹੰਢਾ ਲੈ ਵਧੀਆ ਰੰਗ ਜੀ,
ਸੱਤ ਬਚਨਾਂ ਦੇ ਪੂਰੇ, ਮੰਨਣ ਰੱਬ ਦੀ ਰਜ਼ਾ ।

ਵਾਹ ਜੀ ਵਾਹ ਵਰਿਆਮ ਦਾਸਾ, ਭਰਿਆ ਰਹੇ ਤੇਰਾ ਕਾਸਾ,
ਉਚੀ ਸਾਧੂ ਦੀ ਦਲੀਲ, ਲੁਟਣ ਬੇ-ਪ੍ਰਵਾਹੀ ਦਾ ਮਜ਼ਾ ।



ਹੁੰਦਾ ਇੱਟ ਦਾ ਸਿਰਹਾ, ਟੁੱਟ ਭੱਜ ਨਹੀਂ ਜਾਣਾ,
ਵਿਚ ਛੱਪਰੀ ਟਿਕਾਣਾ, ਜਿਥੇ ਕਿਸੇ ਕਰਨੀ ਨਾ ਕਜ਼ਾ ।

ਵਾਹ ਜੀ ਵਾਹ ਈਸ਼ਰ ਦਾਸਾ, ਸਾਧ ਸੰਗ ਦਾ ਪਿਆਸਾ,
ਪਾਉਣੈ ਲੋਕਾਂ ਤੇਰਾ ਹਾਸਾ, ਕਹਿਣ ਭੋਗੇਂ ਕੋਨਸੀ ਸਜ਼ਾ ।

2. ਮੈ ਹਾਂ ਸ਼ਾਹ ਭੁਪਿੰਦਰ, ਲਵਾਂ ਲਟਕਾਂ ਮਨਿੰਦਰ,
ਬੇਪ੍ਰਵਾਹੀ ਵਿਚ ਰਵਾਂ, ਕਦੇ ਜਾਗਾ ਕਦੇ ਸਵਾਂ,
ਮੰਨਾ ਰਬ ਦੀ ਰਜ਼ਾ ।

ਮੈ ਹਾਂ ਫੌਜੀ ਫਕੀਰ, ਦਿਲੋਂ ਬਾਦਸ਼ਾਹ ਅਮੀਰ,
ਆਪਣੀ ਮਾਰੀ ਆਪ ਖਾਵਾਂ ਨਹੀ ਕਰਦਾ ਗ਼ਜ਼ਾ ।

ਜਿੰਨੀ ਬਹੁਤੀ ਪੀਵਾਂ, ਉਹਨਾਂ ਹੋਵਾਂ ਬਹੁਤ ਨੀਵਾਂ
ਤੋਤੇ ਵਾਂਗ ਫੁਰਾਂ, ਹਾਥੀ ਵਾਂਗ ਤੁਰਾਂ, ਦੋਹਾਂ ਭੈੜਾ ਨੂੰ ਤਜਾਂ ।

ਈਸ਼ਰ ਸਿੰਘ ਜੇ ਤੈਂ ਪੀਤੀ, ਹਰਗਿਜ਼ ਭੁਲਣੀ ਨਾ ਨੀਤੀ ।
ਰੱਬਾ ਰੱਖ ਮੈਨੂੰ ਬੋਚ ਸੁਹਣੀ ਮੇਰੀ ਸੋਚ, ਜੀ ਮੈ ਮਰਨੋ ਭੱਜਾਂ ।

3. ਸੱਸਾ ਸੰਨ ਉਨੀ ਸੋ ਅਠਾਰਾਂ, ਦੇ ਮਹੀਨੇ ਗਿਆਰਵੇਂ ਗਿਆਰਾਂ
ਵਜੇ ਤੇ ਸੈਕਿੰਡ ਮਿੰਟ ਹੋਏ ਗਿਆਰਾਂ ਜੀ ।
ਜਦੋਂ ਜੰਗ ਹੋਈ ਬੰਦ, ਗੌਣ ਖੁਸ਼ੀਆਂ ਦੇ ਛੰਦ, ਗੋਰੇ-ਗੋਰੀਆਂ
ਅਨੰਦ, ਭੇਜਣ ਖੁਸ਼ੀ ਦੀਆਂ ਤਾਰਾਂ ਸੀ ।

ਸੌਟ ਸ਼ਿਰੀ ਦੇ ਜੈਕਾਰੇ, ਨਰ ਨਾਰੀਆਂ ਪਿਆਰੇ,
ਵਾਹ ਜੀ ਵੈਰੀ ਗੁੱਡ ਖੂਬ ਸਿੰਘ ਸਰਦਾਰਾਂ ਜੀ ।
ਮਹਾਰਾਜਾ ਜੀ ਭੂਪਿੰਦਰ ਸਿਓ ਪਟਿਆਲਾ,
ਖੱਬੇ ਬੀਸ਼ਰ ਸਿਓਂ ਖਿਆਲਾ,

ਦੋਵੇਂ ਫੌਜਾਂ ਦਾ ਸਿੰਗਾਰ, ਢਾਡੀ ਗਾਉਣ ਵਾਰਾਂ ਜੀ ।

4. ਸੱਸਾ ਸੰਤੋਖ ਜਿਹਨੂੰ, ਰੱਬ ਨੇ ਬਖਸ਼ ਦਿੱਤਾ ।
ਧਨ ਧੂੜ ਦਿੱਸੇ ਉਹਨੂੰ ਦਿੱਸੇ ਰੇਤ ਮਿੱਟੀ ਐ ।

ਤਿਆਗ ਤੇ ਵੈਰਾਗ, ਯਾਦ ਰੱਬ ਦੀ ਨਜ਼ਰ ਪੈਗੀ ।
ਸਾਂਭ, ਸਾਂਭ ਰੱਖੀਂ ਇਹ, ਪ੍ਰੇਮ ਨੂਰ ਖਿੱਟੀ ਐ ।

ਧੀਆਂ ਪੁੱਤ ਧਰਤੀ ਧਨ, ਤੀਵੀਂ ਨਾ ਸੰਭਾਲੇ ਪੰਜੇ ।
ਇੱਕ ਯਾਦ ਰੱਬ ਦੀ, ਸੰਭਾਲੀ ਚਾਦਰ ਚਿੱਟੀ ਐ ।

ਈਸ਼ਰਾ ਕਵੀਸ਼ਰਾ ਕਵੀਸ਼ਰੀ, ਫਕੀਰੀ ਵੱਡੀ ।
ਮਾਇਆ ਨੂੰ ਵਰਤ ਸੁੱਟ, ਜਿਹੜੀ ਭਿੱਟਿਆਂ ਦੀ ਭਿੱਟੀ ਐ ।

## ਹ

1. ਹਾਹਾ ਹਰੀ ਦੇ ਹਜ਼ੂਰ, ਬੰਦਿਆ ਰਹਿ ਭਰਭੂਰ ।
ਉਹ ਕਰੇ ਤੇਰੀ ਰਾਖੀ, ਸਭ ਕੁਝ ਤੇਰਾ ਉਹੀ ਐ ।

ਹੋਵੇ ਨੱਕੋ ਨੱਕ ਭਰਿਆ, ਫੁੱਲ ਜਲ ਉਤੇ ਭਰਿਆ ।
ਕਤਰਾ ਸ਼ਬਨਮ ਦਾ ਠਰਿਆ, ਜਿਹਨੇ ਖਲਕਤ ਮੋਹੀ ਐ ।

ਲੁਟੇ ਲਹਿਰਾਂ ਦੇ ਨਜ਼ਾਰੇ, ਸ਼੍ਰੀ-ਨਗਰ ਦੇ ਪਿਆਰੇ,
ਸਮਝਾਂ ਸੁਰਗਾਂ ਸਮਾਨ, ਭਾਵੇ ਹੋਵੇ ਵਿਚ ਰੋਹੀ ਐ ।

ਈਸ਼ਰ ਦਿਲ ਦਾ ਸ਼ਹਿਨਸ਼ਾਹ, ਜਾਪੇ ਮੰਗਤਾ ਗਦਾ ।
ਹਿਨੂੰ ਦਿੱਸਣ ਸਭੋ ਖੁਲੇ ਰਾਹ, ਜਦੋਂ ਪਹੁ-ਫੁਟਾਲਾ ਲੋਹੀ ਐ ।



## ਕ

ਕੱਕਾ ਕਰਤਾਰ ਨੇ ਖਿੰਡਾਈ, ਚੋਗ ਹਰ ਪਾਸੇ,
ਕਿਥੋਂ ਕਿਥੇ ਚੁਗਲੀ ਤੇ ਕਿਥੇ ਕਿਥੇ ਰਹਿੰਦੀ ਚੁਗਣੀ ।

ਗੁਰੂਸਰ ਢਾਬਾਂ ਖੂਹਾਂ ਵਾਲੇ ਖੇਤ, ਜ਼ਰਖੇਜ਼ ਬਹੁਤੇ
ਗੱਡੇ ਬੰਦੇ ਰਹੇ ਹੋਣ, ਹੋਵੇ ਪੈਲੀ ਦੁਗਣੀ ।

ਚਾਚੇ ਤਾਏ ਚਾਚੀਆਂ ਦੇ, ਬੋਲ ਬਹੁਤ ਮਿੱਠੇ,
ਯਾਦ ਆਉਣ ਸੀਸਾਂ ਦੇਣ, ਢਿੱਡੋਂ ਮੇਰੇ ਭਰ ਲੈਣ ਰੁੱਗ ਨੀ।

ਕਦੋ ਆਇਆ ਈਸ਼ਰਾ, ਤੇ ਜਾਣਾ ਭਾਈ ਥਾਂ ਕਿਹੜੀ,
ਲੱਗੇ ਸਾਡੀ ਉਮਰ ਤੈਨੂੰ, ਹੋਜੇ ਬਹੁਤੀ ਚੌਗਣੀ ।

## ਖ

1. ਖੱਖਾ ਖਲਕਤ ਸਾਰੀ ਜਿਹੜੀ, ਆਵੇ ਬਾਰੋ ਵਾਰੀ ,
ਸ਼ਕਲੋਂ ਸੂਰਤੋਂ ਨਿਆਰੀ, ਜਾਣੇ ਅੱਡੋ ਅੱਡੀ ਐ ।

ਕੇਹਾ ਰੰਗਲਾ ਜਹਾਨ, ਦੇਖੋ ਧਰਤੀ ਅਸਮਾਨ ,
ਵਾਂਗ ਲਾਟੂਆ ਭਵਾਨ, ਜਾਪੈ ਖੜੀ ਗੱਡੀ ਐ ।

ਇੱਕ ਪਾਸੇ ਕਸ਼ਮੀਰ, ਵਗੇ ਖੁਣਕ ਸ਼ਮੀਰ,
ਦੂਜੇ ਜੰਡੀਆਂ ਕਰੀਰ, ਕਾਈ ਕਸਰ ਨਾ ਛੱਡੀ ਐ ।

ਈਸ਼ਰ ਸਿੰਘ ਨੇ ਹੰਢਾਇਆ, ਜੀਵਨ ਹੱਸ ਕੇ ਬਤਾਇਆ ,
ਹੱਥ ਗੈਰ ਨੂੰ ਨੀ ਲਾਇਆ, ਜਾਤਾਂ ਕੁੱਤੇ ਹੱਡੀ ਐ ।

2. ਖੱਖਾ ਖੇਡਾਂ ਖੇਡੀਆਂ ਸੀ, ਖੂਹਾਂ ਵਾਲੇ ਖੂਹਾ ਟੱਪ ,
ਮਾਨ ਦਾਸ ਸੰਤਾਂ ਦੀ, ਜਿਥੇ ਵੱਡੀ ਓਟ ਸੀ ।

ਕਦੇ ਨੀ ਸੀ ਭੁਲਾਇਆ, ਜਿਹੜਾ ਦਿਲੀਉਂ ਸੀ ਆਇਆ,
ਰਾਜਾ ਰਿੱਖ ਜਿਨੇ ਰਚਿਆ ਵੱਡਾ ਕੋਟ ਸੀ ।

ਫੇਰ ਹੋਇਆ ਗੌਂਡਾ ਰਾਓ, ਵਿੱਚ ਭਿੱਖੀ ਵਰਤਾਓ ,
ਚਲਣ ਛੇਤਰ ਪਿਆਓ, ਰਾਜਪੂਤੀ ਦੀ ਰੜਕ ਵੱਡੀ ਹੱਥ ਛੋਟ ਸੀ ।

ਚਾਲੀ ਪਿੰਡ ਚਹਿਲਾਂ ਦੇ ਨੇ, ਵਡੇਰਾ ਭਾਈਚਾਰਾ ਮੇਰਾ,
ਹੁਣ ਈਸ਼ਰ ਸਿੰਘ ਜੀ ਨੂੰ, ਕੇਹੀ ਕਮੀ ਟੋਟ ਹੈ ।

## ਗ

ਗੱਗੁ ਗੁਰਦੇਵ ਜਿਹੜਾ, ਵਡਿਆਂ ਤੋਂ ਵੱਡਾ ਬਹੁਤਾ ,
ਸਿਫਤਾਂ ਅਨੇਕ ਜਿਹੜਾ, ਦੇਵਤਿਆ ਦਾ ਦੇਵ ਐ ।

ਦੇਂਦੈ ਜਿਹੜਾ ਦੇਈ ਜਾਂਦੈ, ਜੀਵ ਲੈਂਦਾ ਥਕ ਪਾਂਦੈ,
ਮਨ ਚਾਹਿਆ ਕੱਢੋ, ਨਹੀਂ ਮੁੱਕੀ ਉਹਦੀ ਜੇਬ ਐ ।

ਗਰਮੀਆਂ ਤੇ ਸਰਦੀਆਂ ਨੂੰ ਕੌਣ ਕੇਹੜਾ ਮਿਣ ਸਕੇ ,
ਕਿਹੜਾ ਕੋਈ ਦੱਸੇ ਉਹੋ, ਕਿਤਨਾ ਕੁ ਰੇਵ ਐ ।

ਸਿਖਰਾਂ ਨਿਮਾਣਾਂ ਨੂੰ ਜੀ, ਕੋਈ ਨਾ ਬਿਆਨ ਸਕੇ ,
ਈਸ਼ਰ ਸਿਉਂ ਹੈ ਭੋਲਾ ਜੋ ਅਣਗਿਣਤ ਨੂੰ ਗਨੇਵ ਐ ।

## ਘ

ਘੱਘਾ ਘੋਰ ਸੁੱਤਿਆ, ਤੂੰ ਅੱਖ ਪੁੱਟ ਵੇਖ ਤੱਕ ,
ਕਿਧਰੋਂ ਤੂੰ ਆਇਐਂ, ਯਾਰਾ ਕਿੱਧਰ ਨੂੰ ਜਾਮਨਾ ।

ਕਿਥੋਂ ਤੋਰ ਲਿਆਇਐਂ ਤੇ ਕਿਥੇ ਵਿਸ਼ਰਾਮ ਕੀਆ,
ਗੁਰੂ ਉਹ ਸਮਝ ਜਿਹਨੇ ਅੱਗੇ ਰਾਹ ਬਤਾਮਣਾ ।

ਸੁਰਤੀ ਸਿਖਰ ਜਿਹੜੀ ਸੁੱਤਿਆ ਵੀ ਜਾਗਦੀ ਐ ।
ਸੁਰਤ ਹੀ ਤੋਰ ਲਿਆਵੇ ਸੁਰਤੀ ਰਾਹੇ ਪਾਵਨਾ ।

ਈਸ਼ਰਾ ਕਵੀਸ਼ਰਾ ਉਸੇ ਸੁਰਤੀ ਦਾ ਅੰਨਦ ਮਾਣ ,
ਸੁਰਤੀ ਸਮੇਰ ਉਤੇ ਜਾ ਕੇ ਆਸਣ ਲਾਵਨਾ ।

## ਚ

ਚੱਚਾ ਚਾਹੇਂ ਚਾਵਨਾ ਤਾਂ ਚਾਹ ਲੈ ਮੁਹੱਬਤਾਂ ਨੂੰ ,
ਬਹੁਤੀਆਂ ਮਹੁੱਬਤਾਂ ਮਹੁੱਬਤਾਂ ਨੇ ਚੰਗੀਆਂ ।

ਕੋਟੀ ਵੰਨੀਂ ਕਦੇ ਕਿਤੇ ਲੱਭਦੀ ਬਰਾਬਰੀ 'ਚ,
ਬਹੁਤੀਆਂ ਮਹੁੱਬਤਾਂ ਇਹ ਹੋਣ ਇੱਕ ਅੰਗੀਆਂ ।

ਮੀਨ ਮਿਰਗ ਭੌਰੇ ਤੇ ਪੰਤਗ ਨੇ ਚਕੋਰ ਪੰਜੇ,
ਘੰਡਾ ਹੇੜੀ ਸੁਣਾਂ ਤੇ ਵਫਾਵਾਂ ਭਾਵੇਂ ਸੰਘੀਆਂ ।

ਈਸ਼ਰਾ ਪ੍ਰੇਮੀਆਂ ਪ੍ਰੇਮ ਦਾ ਨਾ ਮੁਲ ਮੂਰਹੋਂ ,
ਥੱਕਾ ਟੁੱਟਾ ਡੁੱਬ ਮੋਆ ਅੱਗੋ ਨਦੀਆਂ ਨਾ ਲੰਘੀਆਂ ।

## ਛ

ਛੱਛਾ ਛੱਲਾ ਛੋਰੀਆਂ ਨੇ ਰੂਪ ਦੀਆਂ ਕਟੋਰਿਆਂ ਨੇ,
ਅੱਧੀ ਰਾਤੋਂ ਜਾਗ ਫੌਜੀ ਕਰਦੇ ਨੇ ਜਾਪ ਨੀ ।

ਜਿਹੜੀ ਰਹਿੰਦੀ ਅੰਦਰ ਮੇਰੇ, ਪਰਖਾ ਕਿਉਂ ਨਾ ਅੰਦਰ ਤੇਰੇ,
ਨਾਲੇ ਰੋ-ਰੋ ਦੁਖੀ ਹੁੰਦੇ, ਫੌਜੀ ਕਰਦੇ ਵਰਤਾਪ ਨੀ।

ਸਿਖਰੋਂ ਸਿਰੇ ਦੀਆਂ ਗੱਲਾਂ ਜਿਉਂ ਦਰਿਆਈ ਪੈਣ ਛੱਲਾਂ,
ਕਿਹੜਾ ਮਿਣੇ ਤੋਲੇ ਅਤੇ ਲਵੇ ਉਹਦਾ ਨਾਪ ਨੀ।

ਈਸ਼ਰ ਸਿੰਘ ਜੀ ਮੁਹੱਬਤਾਂ, ਮਨੁੱਖਾਂ ਜਨਮ ਲੱਭਤਾਂ,
ਜੋ ਹੰਢਾਏ ਉਹ ਮਟਾਵੇ ਤਿੰਨੇ ਤਾਪ ਨੀ ।

## ਜ

ਜੱਜੇ ਵਿੱਚੋਂ ਕੱਢੀ ਜੈ, ਨਾਲ ਮੇਲ ਕੇ ਤੇ ਗੈ,
ਬਣ ਗਿਆ ਸੋਹਣਾ ਜਿਹਾ ਲਫਜ਼ ਲੋਕੀਂ ਆਖਦੇ ਨੇ ਜੱਗ ਰੇ ।

ਜੈ ਦੇ ਅਰਥ ਜੰਮਣਾ, ਗੈ ਕੇ ਅਰਥ ਗਮਣਾ,
ਕਿਸੇ ਨਾ ਰਹਿਣਾ, ਆਉਣਾ-ਜਾਣਾ ਇਹਦਾ ਤੱਗ ਰੇ ।

ਗੁਰੂ ਪੀਰ ਮਾਪਿਆਂ ਦੇ ਬਚਨ ਜਾਣੋ ਰੱਬ ਦੇ ਨੇ,
ਸੋਈ ਗਿਆ ਖੱਟ ਜਿਹੜਾ, ਗਿਆ ਆਖੇ ਲੱਗ ਰੇ ।

ਈਸ਼ਰ ਸਿਆਂ ਗਿਆਨੀਆ ਗਿਆਨ ਗੱਲ ਬੰਨ੍ਹ ਪੱਲੇ,
ਜਿਉਣਾ ਇਕ ਦਮ ਦਾ ਤੇ ਬੁੱਬਾ ਜਾਣ ਝੱਗ ਰੇ ।

## ਝ

ਝੱਝਾ ਝਾਂਜਰ ਦੀ ਛਣਕਾਟ ਕਰੇ ਫੌਜੀਆਂ ਨੂੰ ਕਾਟ,
ਉਠੇ ਮਿੱਠੀ ਮਿੱਠੀ ਲਾਟ, ਲੋਕੋ ਛਡਿਆਂ ਵਿਹੜੇ ਕੀ ਬਣੂ ।

ਔਖੀ ਸਿਦਕਾਂ ਦੀ ਘਾਟ, ਬੜੀ ਹੁਸਨ ਦੀ ਹੈ ਚਾਟ ,
ਅੰਦਰ ਪੈਣ ਕਰਲਾਟ ਕਿਉਂਕਿ ਬੰਦਾ ਉਸੇ ਦਾ ਅਣੂ।

ਦਿਲ ਵੱਡਾ ਦਿਲਦਾਰ ਜਿਹੜਾ ਬਖਸ਼ਦਾ ਪਿਆਰ,
ਹੁਸਨ ਇਸ਼ਕ ਦੇ ਵਿਚਾਲੇ ਉਹ ਵੱਡਾ ਰਾਗ ਨੂੰ ।

ਈਸ਼ਰ ਸਿੰਘ ਹੌਲਦਾਰ ਕਰਦਾ ਬਾਗਾਂ ਨੂੰ ਪਿਆਰ,
ਪੀਂਦਾ ਕੌੜਾ ਪਾਣੀ ਪੜਦਾ ਬਾਣੀ ਜੀ ਬਦਾਮਾਂ ਨੂੰ ਭੰਨੂੰ ।

## ਟ

ਟੈਂਕਾ ਟੁੱਟੀ ਗੰਢੀ ਸੰਢੀ, ਲੱਗੀ ਯੋਧਿਆਂ ਦੀ ਮੰਡੀ,
ਪਾੜ ਦਿਓ ਬੇਦਾਵਾ, ਸਿੱਧਾ ਸੁਰਗਾਂ ਨੂੰ ਜਾਵਾਂ ਮੈਂ ।

ਮਹਾਂ ਸਿੰਘ ਨੂੰ ਦਿਖਾਇਆ, ਜਿਹੜਾ ਗੁਰੂਆਂ ਲਿਖਵਾਇਆ ,
ਪਿਛੋਂ ਹੋਵੇਗਾ ਅਮਲ, ਪਹਿਲਾਂ ਪੜ੍ਹ ਕੇ ਸੁਣਾਵਾਂ ਮੈਂ ।

ਬਾਬਾ ਜੋਗੀ ਪੀਰ, ਸਾਰੇ ਚਹਿਲਾਂ ਦੇ ਮਨੀਰ,
ਸਾਡੇ ਪੀਰਾਂ ਦੇ ਨੇ ਪੀਰ, ਜਿੱਥੇ ਅਵਲ ਸਿਰ ਝੁਕਾਵਾਂ ਮੈਂ ।

ਈਸ਼ਰਾ ਕਵੀਸ਼ਰਾ, ਤੂੰ ਖੋਲ ਨੇਤਰ ਤੀਸਰਾ ।
ਮਾਪੇ ਉਸਤਾਦਾਂ ਦੇ ਹੁਕਮ ਚਿੱਤ ਲਾਵਾਂ ਮੈ ।



## ਠ

ਠੱਠਾ ਠੋਕਰ ਨਾ ਖਾਧੀ, ਕਿਵੇਂ ਪਰਖੋਂਗਾ ਉਪਾਧੀ,
ਅੱਡੋ ਅੱਡੀ ਕਰੂ ਕੈਸੇ, ਆਧੀ ਤੇ ਵਿਆਧੀ ਤੇਹਾਂ ਨੂੰ ।

ਅਕਲਾਂ ਬਗੈਰ ਵੇਖੇ ਬੰਦੇ, ਢੇਰੋ ਢੇਰ,
ਭਵਰਾਂ ਦੇ ਵੱਟੇ, ਜੀ ਵਟਾਉਂਦੇ ਭੂੰਡ ਰੇਹਾਂ ਨੂੰ ।

ਬੰਦਿਆ ਅਕਲ ਜ਼ਰੂਰੀ, ਭਾਵੇਂ ਸ਼ਕਲ ਹੋ ਅਧੂਰੀ,
ਸ਼ੁਕਰ ਕਰਕੇ ਖਾਵੇ ਜੀ, ਟੁਕੜਿਆਂ ਬੇਹਿਆਂ ਨੂੰ ।

ਢਿਡੋਂ ਰਹੇ ਬਾਗੋ ਬਾਗ, ਖਾਵੇ ਬਿਨਾਂ ਨੂਨ ਸਾਗ,
ਈਸ਼ਰ ਸਿੰਘ ਰੱਖ ਯਾਦ, ਕਰਕੇ ਬਿਦਰ ਜਿਹਿਆਂ ਨੂੰ ।

## ਡ

ਡੱਡਾ ਡੱਡੂ ਕੇਹਾ ਬੋਲੇ, ਦੂਖੀ ਹੋਇਆ ਘੁੰਡੀ ਖੋਲ੍ਹੇ ।
ਅਵਲ ਨਾ ਲਾਉ, ਜੇ ਲਾਵੋਂ ਹੋਵੇ ਆਪ ਸੰਗਦੀ ।

ਯਾਰੀ ਚੂਹੇ ਨਾਲ ਲਾ ਲਈ, ਰੱਸੀ ਪੈਰਾਂ ਵਿੱਚ ਪਾ ਲਈ,
ਉਹਨੂੰ ਪੈ ਗਈ ਉਤੋਂ ਇੱਲ, ਜੀ ਪਰਖ ਵੇਖ ਰੰਗ ਦੀ।

ਕੌੜੇ ਮਿੱਠੇ ਦੀ ਕੀ ਯਾਰੀ, ਲੱਗੇ ਉੱਤੋਂ ਉੱਤੋਂ ਪਿਆਰੀ,
ਕੋਮਲ ਤੇ ਕੂਲਾ ਕਰੇ ਪੱਥਰਾਂ ਸੇ ਤਿਆਰੀ ਜੰਗ ਦੀ।

ਈਸ਼ਰਾ ਕਵੀਸ਼ਰਾ ਪਰਖ ਪਾਵੇ ਦੋਸਤੀ ਨੂੰ
ਦਿਲੀਂ ਸੱਚ ਹੋਵੇ ਤਾਂ ਉਮਰ ਚੰਗੀ ਲੰਘਦੀ ।

## ਢ

ਢੱਢਾ ਢੋਲ ਉਹੀ ਸੋਹੇ, ਜਿਹੜਾ ਵਿਥੋਂ ਬਹੁਤਾ ਮੋਹੇ,
ਲੈ ਲਾ ਤੂੰ ਲਟਕ ਬੰਦੇ ਵਿਥਾਂ ਵਾਜਬ ਪਾਇਕੇ ।

ਸਾਧ ਸੇਵਾ ਮਾਨ ਲੈ, ਸੰਯੋਗਾਂ ਵਿੱਚ ਢਾਲ ਲੈ,
ਹੁਕਮ ਰੱਬੀ ਜਾਣ ਲੈ, ਹਿਰਦੇ ਦੇ ਨਾਲ ਲਾਇ ਕੇ ।

ਜਨਮਾਂ ਦੇ ਲੇਖੇ ਦੇਖੋ, ਇਕ ਮਾਂ ਦੇ ਜੰਮੇ ਜਾਏ,
ਇੱਕ ਹੁਕਮ ਚਲਾਏ, ਦੂਜਾਂ ਰੁੱਖਾ ਟੁੱਕ ਖਾਇ ਕੇ ।

ਈਸ਼ਰ ਸਿੰਘ ਅੱਜ ਚੰਗੀ ਹੌਲਾਦਰੀ ਤੈਨੂੰ ਨਹੀਂ ਸੂਬੇਦਾਰੀ,
ਕਰਾਂਗੇ ਕਮਾਂਡਰੀ, ਜਨਮ ਅਗਲੇ ਆਇ ਕੇ ।

## ਣ

ਣਾਣਾ ਰਣ ਤੇ ਸੀੜੀਐ, ਸਤਾਰਾਂ , ਅਠਾਰਾਂ, ਉੱਨੀ ਵਾਰੀ,
ਮਰਦਾ ਦਾ ਕਿੱਤਾ, ਇਹ ਮਰਦਾ ਨੂੰ ਭਾਏ ਨੀ ।

ਨਚਣਾ ਉਲਾਂਭੇ ਮਿਹਣੇ, ਬਣਦੇ ਜਨਾਨੀਆਂ ਨੂੰ,
ਸੇਜਾਂ ਨੂੰ ਸਜਾਉਣ, ਜਿੱਥੇ ਦਿਲ ਦੀਆਂ ਬਿਤਾਏ ਨੀ ।

ਤੀਵੀਆਂ ਬਗੈਰ ਯਾਰੋ, ਵਿਆਹ ਕੀ ਸੁਹਾਵਣੇ,
ਮਰਨਾ ਨਾ ਸੋਹੇ ਡੂੰਘੇ ਵੈਣ ਲੰਬੇ ਪਾਏ ਨੀ ।

ਅੱਡੋ ਅੱਡੀ ਕੰਮ ਵੰਡ ਪ੍ਰਭੂ ਨੇ ਦਿੱਤਾ ਦੋਹਾਂ,
ਮੋਟੇ ਕੰਮ ਨਰਾਂ ਤੇ ਬਰੀਕ ਕੰਮ ਨਾਰੀ ਵੱਲ ਪਾਏ ਨੀ ।

ਕੱਢਣਾ ਤੇ ਕੱਤਣਾ ਬਰੀਕ ਕੰਮ ਸੂਈ ਸਾਰ,
ਤੀਵੀਂ ਹਿੱਸੇ ਆਏ ਇਹ ਤੀਵੀਆਂ ਨੂੰ ਭਾਏ ਨੀ ।

ਕਹੀ ਤੇ ਕੜਾਹੀ ਤੇਗ ਮਰਦਾਂ ਨੂੰ ਫੱਬਦੇ ਨੇ,
ਕਹੀ ਤੇ ਕੁਹਾੜਾ ਪਰਸ਼ੂ ਕੰਧੇ ਤੇ ਸਜਾਏ ਨੀ ।

ਇਆਣਾ ਪੇਟ ਪਾਲਣਾ, ਤੇ ਜੰਮਣਾ ਹੈ ਜੜ ਕਿੱਤਾ,
ਇਤਨਾ ਕਠੋਰ ਕੰਮ ਤੀਵੀਆਂ ਨੂੰ ਭਾਏ ਨੀ।

ਈਸ਼ਰ ਸਿੰਘ ਜ਼ਨਾਨੀ ਹੁੰਦੀ, ਜੜ ਨਾਲੇ ਅਬਲਾ ਕਹਾਉਂਦੀਂ ਹੈ,
ਕੰਮ ਜਿੰਨੇ ਨੇ ਕਠੋਰ ਸਾਰੇ ਨਾਰੀ ਪੱਲੇ ਪਾਏ ਨੀ ।

## ਤ

ਤੱਤਾ ਤੁਰੇ ਤੋਰ ਸੋਹਣੀ, ਤੇ ਕਮਾਈ ਕਰੇ ਮੋਹਣੀ,
ਚੰਗਾ ਚੰਗਾ ਵੱਜੇ ਬੰਦਾ, ਚੰਗਾ ਚੰਗਾ ਕਰੇ ਜੀ ।

ਬੰਦਾ ਪਾਪ ਕੋਲੋਂ ਡਰੇ, ਪੈਰ ਬੋਚ ਬੋਚ ਧਰੇ,
ਕਿਤੇ ਕੀੜੀ ਵੀ ਨਾ ਮਰੇ, ਰੱਬੋਂ ਹੋਰ ਬਹੁਤਾ ਡਰੇ ਜੀ।

ਲਹੂ ਮੁੜਕੇ ਦੀ ਕਮਾਈ, ਹੋਵੇ ਸੁਥਰੀ ਸੰਭਾਈ ,
ਜਾਣੇ ਰਾਏਗਾਂ ਜੇ ਨਾ ਪੁੰਨ ਦਾਨ ਹਾਮੀ ਭਰੇ ਜੀ ।

ਈਸ਼ਰਾ ਕਵੀਸ਼ਰਾ ਕਵੀਸ਼ਰੀ ਚਲਾਈ ਚੱਲ ,
ਪੈ ਗਏ ਜਿਹੜੇ ਟੋਏ, ਉਨ੍ਹਾਂ ਕਾਵਿ ਨਾਲ ਭਰੇ ਜੀ ।

## ਥ

ਥੋੜਾ-ਥੋੜਾ ਬੋਲੇ ਜੀ, ਹੀਰੇ ਨਗਾਂ ਨੂੰ ਜੋ ਤੋਲੇ ,
ਵਿਚ ਅਰਥ ਹੋਣ ਚੰਗੇ, ਲਫ਼ਜ ਚੰਗਿਆਂ ਤੋਂ ਚਗੇਰੇ ਜੀ,

ਲਫ਼ਜ ਹੋਣ ਮਿੱਠੇ ਕੂਲੇ, ਵਿਚ ਸੌਫਟ ਸਲੂਣੇ,
ਗੋਲ ਹੋਣ ਸ਼ੱਕਰ ਪਾਰੇ ਚਾਂਦੀ ਚਾਸ਼ਣੀ ਲਵੇਰੇ ਜੀ।

ਹੱਥ ਕੜੀਆਂ ਚ ਬੱਧੇ, ਛੁੱਟਣ ਜੇਲ੍ਹਾਂ ਵਿੱਚ ਰਦੇ,
ਹਰਗਿਜ਼ ਨਾ ਛੁੱਟਣ, ਮਿੱਠੇ ਬੋਲਾਂ ਬੱਧੇ ਘੇਰੇ ਜੀ ।

ਪਹਿਲਾ ਗੁਰਮੁਖੀ ਪੜਾਏ, ਫੇਰ ਕਿੱਤੇ ਉਹ ਸਿਖਾਏ ,
ਈਸ਼ਰ ਸਿੰਘਾਂ ਜੋ ਸਿੱਖਾਗੇ, ਸਾਨੂੰ ਵੇਦ ਚਾਰੇ ਜੀ।

## ਦ

ਦੱਦਾ ਦਾਵਾ ਦੂਰ ਕਰ, ਉਲਝਣਾ ਨੂੰ ਚੂਰ ਕਰ ,
ਦਾਦੂ ਜੀ ਨੇ ਦੱਸਿਆ, ਖੁਸ਼ੀ ਦੇ ਨਾਲ ਹੱਸਿਆ ।

ਦਾਅਵੇ ਦੁੱਖਾਂ ਦਾ ਜੰਜਾਲ, ਕੀਤੀ ਦਾਦੂ ਜੀ ਨੇ ਭਾਲ ,
ਜਿੰਨ੍ਹਾਂ ਹੈ ਗਰਸਿਆ, ਬਹੁਤਾ ਦਾਅਵਿਆਂ ਦਾ ਕਸਿਆ ।

ਦੁਨੀਆਂਦਾਰਾਂ ਨੂੰ ਜੀ ਦਾਅਵਾ, ਜਿਵੇਂ ਖੋਤਿਆ ਨੂੰ ਆਵਾ,
ਨਹੀਂ ਮੁਕਦਾ ਸੜਾਵਾ, ਦਿੱਸੇ ਧੂੰਆ-ਧਾਰ ਮੱਸਿਆ ।

ਈਸ਼ਰਾ ਕਵਿਸ਼ਰਾ ਫਕੀਰੀ ਦਾ ਅਨੰਦ ਮਾਣ ,
ਛੱਡੀਂ ਪਰ੍ਹੇ ਦਾਅਵੇ, ਸਾਰੇ ਸਿਆਣਿਆਂ ਨੇ ਦੱਸਿਆ ।

# ਧ

ਧੱਧਾ ਧਨ ਵੀ ਕਮਾਵੇ, ਕੰਮ ਬਚਤੀ ਚਲਾਵੇ,
ਪਰ ਉੜਦੂ ਨਾ ਲਾਵੇ, ਖਰਚਾ ਬੋਚ, ਸੋਚ ਕਰੇ ਓਏ ।

ਦੁਨੀਆਂਦਾਰਾਂ ਨੂੰ ਜ਼ਰੂਰੀ, ਬਚਤੋਂ ਬਾਝ ਨਹੀਂ ਪੂਰੀ,
ਖਰਚ ਓਨਾ ਕਰੇ, ਜਿਹਦੇ ਬਾਝੋਂ ਨਹੀਂ ਸਰੇ ਉਏ ।

ਸਾਧ ਖਾਵੇ ਨਾ ਖਵਾਵੇ, ਸਿੱਧਾ ਨਰਕਾਂ ਨੂੰ ਜਾਵੇ,
ਨਾਵਾਂ ਬੱਚਤੀਂ ਕਮਾਵੇ, ਸਿਆਣਾ ਬਣੇ ਵਿਆਜੂ ਧਰੇ ਓਏ ।

ਸੁਣ ਫੌਜੀਆ ਫਕੀਰਾ, ਤੂੰ ਹੈਂ ਦਿਲੇ ਦਾ ਅਮੀਰਾ,
ਈਸ਼ਰ ਲਾਵੇ ਤੁਕਾ ਤੀਰਾ, ਇਹਦੀ ਸੋਚ ਦੂਰੋਂ ਪਰੇ ਓਏ ।

# ਨ

ਨੱਨਾ ਨੌਕਰੀ ਜੋ ਕਰੇ, ਨਖਰੇ ਹੁਜਤਾਂ ਨਾ ਭਰੇ ।
ਸਿੱਧਾ ਹੋਵੇ ਲਰੇ ਮਰੇ, ਨਹੀਂ ਬੈਠ ਜਾਵੇ ਘਰੇ ਓਏ ।

ਹਾਂ ਜੀ ਨਾ ਜੀ ਮਾਂ ਜੀ ਕਵੇ,ਤਿੰਨਾ ਕੰਮਾ ਲਈ ਜਰੂਰੀ,
ਚੋਰੀ ਯਾਰੀ ਨੌਕਰੀ ਅਸੂਲ ਨਾਲ ਕਰੇ ਓਏ ।

ਸੂਬੇਦਾਰੀ ਦਿੱਤੀ ਛੱਡ, ਹੌਲਦਾਰੀ ਲਈ ਫੱਦ,
ਸ਼ੁਕਰ-ਸ਼ੁਕਰ ਉਹਦਾ ਕੀਤਾ, ਜਿੰਨਾ ਵਧੋਂ ਵੱਧ ਸਰੇ ਓਏ ।

ਆਈ ਸੈਕਿੰਡ ਵਰਡ ਵਾਰ, ਲਿੱਤਾ ਸੱਦ ਸਰਕਾਰ ,
ਈਸ਼ਰ ਸਿੰਘ ਹੌਲਦਾਰ, ਕੁਆਰਟਰ ਮਾਸਟਰ ਨਾਮ ਧਰੇ ਓਏ ।

## ਪ

ਪੱਪਾ ਪਿੰਡ ਕਾਗਜ਼ੀ, ਮਲਕਪੁਰ ਖਿਆਲਾ ਮੇਰਾ
ਆਮ ਖਾਸ ਲੋਕਾਂ 'ਚ, ਖਿਆਲਾ ਮੱਲ ਵਾਲਾ ਵੱਜਦਾ ।

ਦਿਆਲ ਸੂੰ ਅੰਦੌਰ ਤਾਈਂ, ਮੱਲਾ 'ਚ ਮਸ਼ਹੂਰ ਮੱਲ,
ਸਾਡਾਂ ਧੀ ਭੈਣ ਦਾ ਓਹ, ਰਾਖਾ ਸ਼ਰਮਾਂ ਲੱਜ ਦਾ ।

ਊਠ, ਘੋੜੇ, ਚੋਰਾਂ, ਯਾਰਾਂ, ਭੱਜਿਆਂ ਨੂੰ ਨਾ ਜਾਣ ਦੇਵੇ ।
ਛਾਟਵਾਂ ਸਰੀਰੋਂ ਬੰਦਾ ਵੇਖਕੇ ਨਾ ਰੱਜਦਾ ।

ਮੇਲਿਆਂ ਮਸ਼ਹਿਰਿਆਂ ਵਿਆਹਾਂ ਵਿਚ ਮੱਲ ਸੁਹੰਦਾ ।
ਈਸ਼ਰਾ ਸੂੰ ਹਰਨ ਵਿੱਚ ਡਾਰਾਂ ਦੇ ਹੈਂ ਸੱਜਦਾ ।

## ਫ

ਫੱਫਾ ਫਲਾਂ ਦਾ ਫਲਾਕਾ ਹੋਵੇ, ਸੌਣ ਦਾ ਛੜਾਕਾ ਹੋਵੇ,
ਟਸਿਆ ਅੰਬਾਕਾ ਹੋਵੇ, ਲਵੇ ਹੋਵੇ ਜੁੰਡੀ ਯਾਰਾਂ ਦੀ ।

ਕੋਈ ਹੋਵੇ ਨਾ ਬੇਗਾਨਾ, ਜਿਵੇ ਗੋਪੀਆਂ 'ਚ ਕਾਨਾ,
ਰਾਗ ਰੰਗ ਦਾ ਨਿਸ਼ਾਨਾ, ਠਾਠ ਬੱਝੇ ਸਾਜ ਤਾਰਾਂ ਦੀ ।

ਹੋਣ ਮਿੱਤਰਾਂ ਦੇ ਹਾਸੇ, ਰੰਗ ਦਾਰੂ ਦੇ ਪਿਆਸੇ ,
ਘੁਲਣ ਵਾਲਿਆਂ ਦੇ ਤਮਾਸ਼ੇ, ਢਿੱਡੋਂ ਤਾਂਘ ਹੋ ਦੀਦਾਰ ਦੀ ।

ਈਸ਼ਰਾ ਕਵੀਸ਼ਰਾ, ਕਵੀਸ਼ਰੀ ਦੇ ਖੇਡ ਬਾਗੀਂ,
ਗਾ ਦੇ ਸੂਰੇ ਆਸ਼ਕਾਂ ਨੂੰ ਗੱਲ ਕਰ ਸੱਚੀ ਸਰਕਾਰ ਦੀ ।



## ਬ

ਬੱਬਾ ਬੁਰੀ ਹੈ ਬੁਰਾਈ, ਬੰਦੇ ਕਾਹਤੋਂ ਪੱਲੇ ਪਾਈ ,
ਸਜ਼ਾ ਤਲਕੇ ਪਰਸੋਂ, ਅੱਜ, ਤੈਨੇ ਭੋਗਣੀ ਜ਼ਰੂਰ ਐ ।

ਕਾਹੇ ਕਰਦੈਂ ਬੁਰਾਈਆਂ, ਪੱਲੇ ਪੈਂਦੀਆਂ ਸਜ਼ਾਈਆਂ ,
ਸਮਝ ਕਿਉਂ ਨਾ ਤੈਨੇ ਆਈਆਂ, ਲਿਖਤਾਂ ਦੇਣ ਤੈਨੂੰ ਘੂਰੀਆਂ

ਇਸ਼ਕ ਖੁਦਾਈ ਰੰਗ, ਰਾਜੇ ਬਣਦੇ ਮਲੰਗ,
ਸੂਫੀ ਸੰਤ ਗਿਆਨ, ਜਿਹਨ੍ਹੇ ਚਾਰੀਆਂ ਸੀ ਸੂਰੀਆਂ ।

ਈਸ੍ਰ ਸਿੰਘ ਹੌਲਦਾਰਾ, ਰਵੀਂ ਇਸ੍ਕੋ ਨਿਆਰਾ ,
ਰੁੱਖੇ ਟੁੱਕਰ ਪੈਣੇ ਖਾਣੇ, ਜਿਹਨ੍ਹੇ ਖਾਧੀਆਂ ਸੀ ਚੂਰੀਆਂ ।

## ਭ

ਭੱਭਾ ਭੁੱਲ ਬਦੀਆਂ ਤੇ ਨੇਕੀਆਂ ਨੂੰ ਯਾਦ ਰੱਖ,
ਨੇਕੀਆਂ ਕਮਾ ਗਿਆ ਸੋਈ ਜੰਮਿਆ 'ਚ ਹੋ ਗਿਆ ।

ਅਵਲ ਹਨ ਤਿੰਨੋ ਕੰਮ, ਭਗਤੀ ਦਾਤਾ ਸੂਰਮਾ,
ਜੇਕਰ ਇਕ ਨਾ ਕਮਾਇਆ, ਝੂਠਾ ਜਨਮ ਖੋ ਗਿਆ ।

ਉਹਨ੍ਹੇ ਹੱਦ ਕਰਤੀ ਹੋਇਆ ਫੌਜ ਵਿਚ ਭਰਤੀ,
ਅੱਵਲ ਜੋ ਕੰਮ ਤਿੰਨੇ, ਸੋਈ ਸਿਰੇ ਢੋ ਗਿਆ ।

ਈਸ਼ਰ ਸਿੰਘ ਜ਼ੋਰ ਲਾਵੇ, ਅੱਵਲ ਕੰਮ ਕਰ ਵਿਖਾਵੇ,
ਜਿੰਨੇ ਮੇਰੇ ਭਾਗ ਉਨੀ ਉਹੀ ਕੰਮ ਛੋ ਗਿਆ ।

## ਮ

ਮੱਮਾ ਮੇਰਟ ਦੀ ਛਾਉਣੀ, ਜਾਵੇ ਲੋਹ ਪੱਥ ਗਾਉਣੀ,
ਜਿਥੇ ਖਲਕਤ ਨਾਉਣੀ, ਸਿਧੀ ਜਾਵੇ ਗੰਗਾ ਨੂੰ ।

ਜਿਥੇ ਪਾਪ ਕੱਟੇ ਜਾਂਦੇ, ਸ਼ਰਧਾ ਨਾਲ ਜਿਹੜੇ ਜਾਂਦੇ ।
ਉਹ ਤਾਂ ਮੁਕਤੀ ਨੇ ਪਾਂਦੇ, ਕਰਨ ਕਿੱਤੇ ਚੰਗਾ ਨੂੰ ।

ਉਹ ਸੂਰਮਾ ਕਹਾਉਂਦਾ, ਕਿਤੇ ਬੋਲਾਂ ਨੂੰ ਪਗਾਉਂਦਾ ,
ਵਿਚ ਰਣ ਦੇ ਜਾ ਢਾਉਂਦਾ, ਤੇ ਲਿਆਉਂਦਾ ਵਿਆਹੀਆਂ ਮੰਗਾਂ ਨੂੰ।

ਦਿਲੋਂ ਰਾਮ ਨਾਮ ਆਂਹਦੇ, ਕੀਤੇ ਭਲੇ ਨਾ ਭੁਲਾਂਦੇ ,
ਈਸ਼ਰ ਸਿਆਂ ਸੁਣਾ ਦੇ ਕਿੱਸੇ ਫੌਜੀ ਜੰਗਾਂ ਨੂੰ ।

2. ਮੱਮਾ ਮੱਤ ਨੂੰ ਸੁਮੱਤ ਕਰ, ਭੁੱਲ ਜਾ ਕੁਮੱਤੀਆਂ ਨੂੰ ,
ਜਿਥੇ ਹੈ ਸੁਮੱਤ ਉਥੇ ਆਉਂਦੀਆਂ ਭਵਾਨੀਆਂ ।

ਮੱਮਾ ਮੁਸਕਾਨ ਮਿੱਠੀ, ਜੋੜ ਦੇ ਮੁਰਬਤਾਂ ਸੇ,
ਮਿਹਨਤਾਂ ਪਸੀਨਾ ਲਹੂ ਹੋਣ ਦਿਲ ਜਾਨੀਆਂ ।

ਮੱਮਾ ਮੇਰ ਮਿਤਰਾਂ ਦੀ ਪੀੜੀਆਂ ’ਚ ਤੁਰੀ ਜਾਵੇ,
ਹਰਗਿਜ਼ ਨਾ ਅਹਿਸਾਨ ਭੁੱਲੇ ਨਾ ਵਿਸਾਰੇ ਉਸਤਾਨੀਆਂ ।

ਪੰਜੇ[1] ਮੰਮੇ ਈਸ਼ਰਾ ਤੂੰ ਈੜੀ[2] ਨਾਲ ਜੋੜ ਰੱਖੀਂ,
ਹਰਜਿਰਾ ਨਾ ਗਵਾਈਂ, ਯਾਰਾ ਯਾਰਾਂ ਦੀਆਂ ਨਿਸ਼ਾਨੀਆਂ ।

[1] ਮਿਹਨਤ, ਮੁਹੱਬਤ, ਮੁਰੱਬਤ, ਮਧੁਰਤਾ, ਮੰਗਲ ਮਈ
[2] ਈਸ਼ਵਰ, ਯਾਦੇ ਖੁਦਾ



## ਯ

ਯੱਈਆ ਯਾਰੀ ਫੌਜੀਆਂ ਦੀ ਸਿਰੇ ਸੱਟ ਮੌਜੀਆਂ ਦੀ,
ਚੰਦ ਸਿਉਂ ਸੀ ਗਹਿਰੀ ਵਾਲਾ, ਛੋਟਾ ਸਿਉਂ ਝੁਨੀਰ ਦਾ ।

ਪੱਗ ਇਹੋ ਜੀ ਵਟਾਈ, ਕਈ ਪੀੜੀ ਸਿਰੇ ਲਾਈ ,
ਗੱਲ ਜਨਮਾਂ ਦੀ ਲਮੇਰੀ, ਕਿੱਸਾ ਤੁਰੇ ਰਾਂਝੇ ਹੀਰ ਦਾ ।

ਫੱਤੀ ਹਾਕਮ ਤੋਂ ਹੈਂ ਡਰਦੀ, ਜਦੋਂ ਆਉਂਦਾ ਪਹਿਣ ਵਰਦੀ,
ਫੱਤੀ ਹਾਕਮ ਹਾਕਮ ਕਰਦੀ, ਜਿਵੇਂ ਲੇਖਾ ਰੂਹ ਸਰੀਰ ਦਾ ।

ਈਸ਼ਰ ਸਿੰਘਾ ਸਿਦਕ ਸੁੱਚਾ, ਹੁੰਦਾ ਫੌਜੀ ਭੌਰਾਂ ਦਾ,
ਗੁਰੂਆਂ ਨੂੰ ਵੀ ਲੱਭਾ ਜੈਸੇ ਹੱਟ ਉਤਮ ਹਮੀਰ ਦਾ ।

(ਚੰਦ ਸਿਓ ਗਹਿਰੀ ਭਾਗੀ ਨੇੜੇ ਬਠਿੰਡਾ ਦੇ ਹੱਥ ’ਚ ਸ੍ਰੀ ਨਗਰ ਹਸਪਤਾਲ ਵਿਚ ਸਿਰੇ ਤੇ ਪਏ ਛੋਟਾ ਸਿਓ ਝਨੀਰ ਵਾਲੇ ਨੇ ਆਪਣੀਆਂ ਬੇਟੀਆਂ ਰੋਂਦੇ ਰੋਂਦੇ ਨੇ ਚੰਦ ਸਿਓ ਦੇ ਬੇਟਿਆਂ ਲਈ ਫੜਾ ਦਿਤੀਆਂ। ਜਦੋਂ ਉਹਦੀ ਪਤਨੀ ਮੌਤ ਦੇ ਬਿਸਰਤੇ ਤੇ ਪਏ ਨੂੰ ਛਡ ਕੇ ਬੇਵਫਾ ਹੋ ਗਈ ।)

(ਹਾਕਮ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਨੌਕਰ ਸਿਪਾਹੀ, ਉਹਦੀ ਮੁਹੱਬਤ ਸੀ ਫੱਤੀ ਨਾਮੇ ਪਿੰਡ ਦੀ ਇਸਤਰੀ ਨਾਲ । ਦੋਹਾਂ ਦੀ ਮੁਹਬਤ ਪੰਜਾਬ ਭਰ ਵਿੱਚ ਪ੍ਰਸਿੱਧ ਹੋ ਗਈ ।)

## ਰ

1. ਰਾਰੇ ਰਾਮ ਰਾਮ ਜਪ ਬੰਦੇ ਰਾਮ ਰਾਮ ਓਏ,
ਜਿਹੜਾ ਸਿਫਤਾਂ ਦਾ ਪਾਸਾਰਾ ਛੇਓ ਤਰਫ ਉਹੀ ਐ[1] ।

ਕੋਈ ਸਕੇ ਨਾ ਬਿਆਨ ਉਹਦੀ ਕੇਹੀ ਨਿਆਰੀ ਸ਼ਾਨ ,
ਨਾਲੇ ਵੱਸੇ ਕਸ਼ਮੀਰ ਦੂਜੇ ਪਾਸੇ ਰਹੇ ਰੋਹੀ ਐ ।

ਉਹੋ ਆਪੇ ਸਰਵ-ਵਿਆਪੇ ਕਿਤੇ ਰਾਜਾ ਪਰਤਾਪੇ,
ਕਿਤੇ ਅਮੀਰ ਕਿਤੇ ਨਿਰਧਨ ਫਕੀਰ ਵਿਚ ਵਾਸਾ ਉਹੀ ਐ ।

ਈਸ਼ਰ ਸਿਆਂ ਪਿਆਰ ਓਹੀ ਛੇਜ ਦਾ ਸ਼ਿੰਗਾਰ,
ਮੰਨੇ ਗਹਿਣਿਆਂ ਦਾ ਹੈ ਭਾਰ ਜਿਹਨੇ ਬਣ ਮੁਟਿਆਰ ਮੋਹੀ ਐ ।

[1] ਇਹ ਜੱਗ ਹਰ ਦਾ ਰੂਪ ਹੈ, ਹਰ ਰੂਪ ਨਦਰੀ ਆਇਆ ।

2. ਰਾਰਾ ਰੱਬ ਰਾਮ ਰਹੇ ਹਰਦਮ ਯਾਦ ਤੈਨੂੰ,
ਪੌਣ ਪਾਣੀ ਭਖੇਂ ਪੀਵੇਂ ਕਦੇ ਨਾ ਭੁਲਾਈਏ ।

ਰਾਜਾ ਰਿਖ ਯਾਦ ਰੱਖ ਦਿਲੀਉਂ ਰਵਾਨ ਹੋਇਆ,
ਨਦੀਆਂ ਕਰੌਸ ਕਰ ਡੇਰਾ ਝਲੇਰੇ ਵਿਚ ਲਾਈਏ ।

ਮਾਉਂ ਐਂਡੀ ਮੱਤੀ ਤੇ ਪਿਤਾ ਹੈ ਪੰਧੇਰ ਸਾਡਾ,
ਵੱਡਾ ਬਾਬਾ ਅਲੀਸ਼ੇਰ ਜਸ ਜੀਹਦੇ ਗਾਈ ਏ ।

ਰੱਲਾ ਜੋਗਾ ਦੇਖ ਦੋਵੇਂ ਅੱਵਲ ਸਪੂਤ ਠਹਿਰੇ,
ਈਸ਼ਰ ਸਿਉ ਚਹਿਲ ਪਾਤਸ਼ਾਹ ਹੈ ਕਹਾਈਏ ।

## ਲ

ਲੱਲਾ ਲੈ ਲੀ ਕੀ ਅਜ਼ਾਦੀ, ਸਗੋਂ ਆਈ ਬਰਬਾਦੀ,
ਮੋਹ ਮੁਹੱਬਤਾਂ ਨਾ ਰਹੀਆਂ, ਪੱਲੇ ਪਸ਼ੂਪਣ ਪੈ ਗਿਆ ।

ਵੱਡੇ ਛੋਟੇ ਦਾ ਫਰਕ, ਸਭੋ ਗਏ ਨੇ ਗਰਕ,

ਪਿਉ ਧੀ ਦੀ ਜੋ ਵਿੱਥ, ਹੋ ਗਈ ਮੱਸਿਆ ਤਿੱਥ,
ਸੁਦੀ ਪੱਧੋ ਰਹਿ ਗਿਆ ।

ਇੱਜਤਾਂ ਨਾਬੂਦ ਬਿੰਦੇ ਝੱਟੇ ਮੰਗਣ ਸੂਦ
ਗੱਲ ਮੂਲ ਦੀ ਨਾ ਕਰਨ, ਹਾਮੀ ਪੁੱਤਰਾਂ ਦੀ ਭਰਨ,
ਉਹਦੇ ਜਨਮ ਦਿਨ ਚਅਹਿ ਗਿਆ ।

ਕੁਲ ਬੰਦਿਆਂ ਦੀ ਭੁਲਾਤੀ, ਮਰਦਾਨਗੀ ਗਵਾਤੀ,
ਨਰ ਨਾਰੀ ਵੀ ਵਟਾਤੇ ਰੂਪ ਹੀਜੜਿਆਂ ਦਾ ਰਹਿ ਗਿਆ ।

2. ਲੱਲਾ ਲੇਖਿਆਂ ਦਾ ਮਕਾਨ, ਜਿਹੜੀ ਦਿਸਦੀ ਦੁਕਾਨ,
ਕੋਈ ਵੇਚੇ ਤੇ ਖਰੀਦੇ, ਵਿਚੋਂ ਖੱਟਦਾ ਦਲਾਲ ਹੈ ।

ਕਾਈ ਬਾਪੂ ਬਣਕੇ ਦੇਵੇ, ਕੋਈ ਪੁੱਤਰ ਬਣ ਕੇ ਲੇਵੇ,
ਕੀੜੀ ਹਾਥੀ ਤੱਕ ਲੇਖਾ, ਮਿੰਟਾਂ ਸਕਿੰਟਾਂ ਦਾ ਬਣਦਾ ਸਾਲ ਹੈ ।

ਸਾਰੇ ਲੇਖੇ ਦੀ ਕਹਾਣੀ, ਲੇਵੇ ਦੇਵੇ ਅੰਨ ਪਾਣੀ,
ਕਿਤੇ ਹੈ ਸਫਾਈ ਕਿਤੇ ਉਲਝਵਾਂ ਜੰਜਾਲ ਹੈ ।

ਮੇਰੀ ਹਲਕੀ ਜੀ ਪੀਤੀ, ਰਾਜੇ ਰਾਗੀਆਂ ਦੀ ਰੀਤੀ
ਮੈ ਹਾਂ ਸਹਿਨਸ਼ਾਹ ਲੋਕੀਂ ਸਮਝਦੇ ਕੰਗਾਲ ਹੈ ।

ਈਸ਼ਰ ਸਿਉਂ ਨੇ ਗੌਰ ਨਾਲ, ਲੇਖਾ ਲਿਆ ਹੈ ਵਾਚ,
ਕੌਡੀ ਵੱਟੇ ਕੌਡੀ ਤੇ ਹਕੀਕ ਵੱਟੇ ਲਾਲ ਹੈ ।

ਤਿੰਨਾਂ ਖਿਆਲਿਆਂ ਦੇ ਮੁਹਾਣੇ, ਈਸ਼ਰ ਸਿੰਘ ਰੰਗ ਮਾਣੇ,
ਬਿਲੂੰ ਬਿਲੂੰ ਕਰਦੇ ਨਿਆਣੇ, ਫੌਜੀ ਲੈਂਦਾ ਸੁਖ ਭਾਲ ਹੈ ।

## ਵ

ਵਾਵਾ ਵਗਦੀ ਵਿਖਾਵਾਂ, ਨਾਲੇ ਛਾਲਾਂ ਵਿੱਚ ਲਾਵਾਂ,
ਦੋ ਸਮੁੰਦਰਾਂ ਨੂੰ ਜੋੜੇ, ਉਹੋ ਵੱਜਦੀ ਸਬੇਗ਼ ਐ ।

ਜੀਹਨੇ ਜੰਗ ਦੇਵੇਂ ਜਿੱਤੇ ਤੇ ਸਿਖਾਤੇ ਭਲੇ ਕਿੱਤੇ ।
ਕੱਢੀਆਂ ਸੀ ਨਹਿਰਾਂ ਭੂਮੀ ਹੋ ਗਈ ਜ਼ਰਖੇਜ਼ ਐ ।

ਵੇਖੋ ਬਾਰਾਂ ਸੀ ਵਸਾਈਆਂ, ਖ਼ੂਬ ਰੋਣਕਾਂ ਬਣਾਈਆਂ,
ਕਿਤੇ ਫੌਜੀਆਂ ਨੂੰ ਮੁਰੱਬੇ, ਦੇਸ ਹੋਆ ਲਬਰੇਜ਼ ਐ ।

ਈਸ਼ਰ ਸਿਉਂ ਵਿਚਾਰੇ, ਹੋਣ ਨੌਕਰੀ 'ਚ ਸਾਰੇ
ਹੋਣੇ ਕਰਦਾ ਕਮਾਂਡ, ਉੱਤੇ ਬੱਚਾ ਅੰਗਰੇਜ਼ ਐ ।

(ਲਿਖਾਰੀ ਅੰਗਰੇਜ਼ ਦੀ ਸੱਚੀ ਵਡਿਆਈ ਕਰਦਾ ਹੈ,
ਮਹਾਰਾਜਾ ਰਣਜੀਤ ਸਿਉਂ ਨੇ ਵੀ ਅੰਗਰੇਜ ਕਮਾਂਡਰ ਸੱਦੇ ਸੀ)

## ੜ

1. ੜਾੜਾ 'ੜਾੜਿ ਮਿਟੇ ਸੰਗ ਸਾਧੂਆਂ ਦੇ ਸੱਜਨਾ ਉਏ,
ਸਿਰੇ ਦੀ ਹੈ ਬਾਤ ਜੇ ਫਕੀਰੀ ਪੱਲੇ ਪਾ ਲਵੇਂ ।

ਬਾਗਾਂ ਵਿੱਚ ਰਹਿਣਾ ਬੁੱਲੇ ਭਿਸ਼ਤਾਂ ਦੇ ਲੈਣਾ
ਹਲਕੀ ਜੀ ਪੀ ਲੇ ਤੇ ਪ੍ਰੇਮ ਚਿੱਤ ਲਾ ਲਵੇਂ ।

ਭਾਵੇਂ ਹੋਵੇ ਚੋਰ ਯਾਰ ਵੈਰੀ ਜਾਂ ਮਿੱਤਰ ਹੋਵੇ ।
'ਪੀਵੋ ਠੰਡਾ ਪਾਣੀ' ਮਿੱਠਾ ਬੋਲ ਕੇ ਬਹਾ ਲਵੇਂ ।

ਈਸ਼ਰ ਸਿਆਂ ਗੁਰਮੁਖਾ, ਉਏ ਬਾਣੀ ਦੀ ਸੁਣਾਈ ਬਾਤ,
ਕਿਸੇ ਰੋਜ਼ ਰਹਿਣਾ ਜੱਗ ਚੰਗੀਆਂ ਸੁਣਾ ਲਵੇਂ ।

2. ਝਾੜਾ 'ਝਾੜਿ' ਮਿਟੇ ਸੰਗ ਸਾਧੂਆਂ ਦੇ ਸੱਜਨਾ ਉਏ,
ਸਾਧੂ ਜਿਥੇ ਬਹਿਜੇ ਉਹੋ ਸਾਧਾਂ ਦਾ ਵਤਨ ਹੈ ।

ਸਾਧ ਜਿਥੇ ਨਾਹਲੇ ਉਹੋ ਘਾਟ ਹੈ ਫਕੀਰਾਂ ਤਾਈਂ,
ਸ਼੍ਰੋਮਣੀ ਹੈ ਘਾਟ ਜੀਹਦਾ ਨਾਮ ਪਾਕ-ਪਟਨ ਹੈ।

ਜਿਹੜਾ ਮੋਤੀ ਪਹਿਨ ਲੇ ਫਕੀਰ ਗਲ ਸੋਹੇ ਸੇਈ,
ਰਾਮ ਰਾਮ ਸੁੱਚਾ ਮੋਤੀ, ਅਲ੍ਹਾ ਅੱਲਾ ਵੀ ਰਤਨ ਹੈ।

ਈਸ਼ਰ ਸਿਆਂ ਕਮਾ ਲੈ ਨੇਕੀ, ਜੀਵਾਂ ਨੂੰ ਸੁਖਾਲਾ ਕਰ,
ਰੱਬ ਨੇੜੇ ਹੋਵਣੇ ਦਾ ਏਹੋ ਹੀ ਯਤਨ ਹੈ।

3) ਕਾਮ ਦੁੱਧ ਦਾ ਉਬਾਲ ਉਥੋਂ ਬਚਨਾ ਮੁਹਾਲ,
ਜਿਹੜਾ ਵਿੱਚੋਂ ਮਾਰੇ ਛਾਲ, ਉਹੋ ਸੂਰਮਾ ਕਹਾਵੰਦਾ।

ਜੰਮੇ ਜਾਇਆ ਦੀ ਖਿੱਚ, ਦਿਸੇ ਪਸ਼ੂ ਪੰਛੀ ਵਿੱਚ,
ਮੋਹ ਮਮਤਾ ਜੋ ਦਿੱਸੇ ਉਹੀ ਕਰਤਾ ਦਿਸਾਵੰਦਾ।

ਜਿਹੜੀ ਦਿਸਦੀ ਹੈ ਮਾਇਆ, ਇਹਨੂੰ ਪਹਿਣ ਪ੍ਰਭੂ ਆਇਆ,
ਚੁੰਜ ਵਾਲੇ ਨੂੰ ਜੋ ਦੇਵੇ ਚੋਗ ਉਹੀ ਪ੍ਰਭੂ ਦਿਸਾਵੰਦਾ।

ਵੱਡੇ ਛੋਟੇ ਭੈਣ ਭਾਈ, ਭੁੱਖ ਕਾਮ ਮਗਰ ਆਈ,
ਈਸ਼ਰ ਸਿੰਘ ਨੂੰ ਉਹ ਗੁਰੂ ਰਾਮ ਹੀ ਦਸਾਵੰਦਾ।

4) ਕਰਤੇ ਨੇ ਕੀਆ ਜੋ ਨਜ਼ਰ ਵਿਚ ਦੀਆ,



ਸੂਖਮ ਸਥੂਲ ਦਾ ਵਚਿੱਤਰ ਮਿਲਾਪ ਹੈ।

ਫੁੱਲਾਂ ਚ ਸੁਗੰਧ ਕੌੜੇ ਮਿੱਠੇ ਦੀ ਤਾਸੀਰ ਉਹਦੀ,
ਫਾਅਲ, ਮਫੂਲ ਤੇ ਫਿਅਲ ਤਿੰਨੇ ਆਪੇ ਆਪ ਹੈ,

ਮਜਹਬਾਂ ਮੱਤਾਂ ਵਾਲਿਆਂ ਨੇ ਸਾਫ ਹੀ ਬਤਾਏ ਰਸਤੇ,
ਤੈਨੂੰ ਨੀ ਸਮਝ ਤੂੰ ਵਿਗਾੜਦਾ ਨਜਾਤ ਹੈ।

ਪੰਜੇ ਤੱਤ ਵੀ ਬਣਾਏ ਭਲੇ ਰਾਹ ਅੱਛੇ ਪਾਏ,
ਈਸ਼ਰ ਸਿਆਂ ਵਰਤ ਜੇਹਾ ਦੱਸਿਆ ਭਲੀ ਭਾਂਤ ਹੈ।

) ਫੌਜੀ ਸਾਹਿਬਜ਼ਾਦੇ ਦਾ ਹੈ ਮੌਤ ਨਾਲ ਘੋਲ ਬੱਧਾ,
ਦਾਉ ਪੇਚ ਲੱਖ ਕਰਨਾ ਪਰ ਮੌਤੋਂ ਨਹੀ ਡਰਨਾ

ਬਹੁਤਾ ਰਹਿਣਾ ਉੱਤੇ ਮੰਦੇ ਭਾਗੀ ਜੇ ਹੇਠ ਆਵੇ,
ਜੰਗ ਦੇ ਦਰਿਆ ਵਿਚ ਹਿੱਕ ਜ਼ੋਰ ਤਰਨਾ।

ਨੰਦ ਸਿਉਂ ਚੌਹਾਨ ਵਾਂਗ ਬੁੱਤ ਤੇਰੇ ਲੱਗਣੇ ਨੇ,
ਹੋਵੇ ਜੇ ਨਸੀਬਾਂ ਵਿੱਚ ਮੋਰਚੇ' ਚ ਮਰਨਾ।

ਈਸ਼ਰ ਸਿਆਂ ਝਲੇਰੇ ਦਿਆ ਜਿੱਤ ਜਾਵੇਂ ਬੱਲੇ ਬੱਲੇ,
ਮੁੱਛਾਂ ਨੂੰ ਮਰੋੜ ਗੱਲਾਂ ਫੌਜਾਂ ਦੀਆ ਕਰਨਾ।

# ਝੱਲੇਰਾ - ਪ੍ਰਸ਼ਤੀ

ਸਿਆਣਿਆਂ ਦਾ ਕੌਲ ਵੱਡਾ, ਧੋਤੀ ਨਾਲੋਂ ਗੋਤੀ ਵੱਡਾ,
ਚਹਿਲਾਂ ਦਾ ਝੱਲੇਰਾ ਬਾਗ, ਬੂਟੇ ਜੋਗੀ ਪੀਰ ਲਾ ਗਿਆ

ਰੱਲੇ ਵਿਚ ਪਰੀ-ਵਿਹੜਾ ਰਾਜਿਆਂ ਢੁਕਾ ਕੀਤੇ,
ਜੋਗਾ ਜੀ ਜੰਗੀਰ ਸਿੰਘ ਖਾੜਕੂ ਕਹਾ ਗਿਆ।

ਮੱਤੀ ਮਤੀ ਖੀਵੇ ਤੇ ਭੋਪਾਲ ਖਿਆਲੇ ਬਾਗ ਵਾਲੇ,
ਦਿਆਲ ਸੂੰ ਸੀ ਮੱਲ ਕਿਵੇਂ ਕੱਠਾਂ ਨੂੰ ਸੁਹਾ ਗਿਆ।
ਸੱਦਾ ਸਿੰਘ ਤਾਮ ਕੋਟ ਅੱਕਾਂ ਵਾਲੀ ਖਿਆਲੀ ਚਹਿਲਾਂ,
ਚੰਦ ਮੱਲ ਚੌਦਵੀਂ ਦਾ ਠੰਡਾਂ ਵਰਤਾ ਗਿਆ।

ਕਣਕਵਾਲਾ, ਸ਼ੇਰ ਖਾਂ, ਦਲੇਲ ਸਿੰਘ ਕੋਟੜਾ,
ਗਵੱਦੀ, ਖੰਦਾ ਲੱਲੂਆਣੇ ਚ ਰਲਾ ਗਿਆ।

ਦਲੀਲੇ ਵਾਲੀ ਔਤਾਂਵਾਲੀ ਮੇਲਕੇ ਛਛੋਹਰ,
ਨਾਲ ਜੰਮਨਗੇ ਮਰਦ ਹੋਰ ਜਿਕੋਂ ਨਵਾਂ ਨਾ ਧਰਾ ਗਿਆ।

ਹੀਰਾ ਦਾਸ ਹੀਰੇ ਨੂੰ ਝਲੇਰੇ ਦਾ ਚਿਰਾਗ ਜਾਣੋ,
ਖੋਖਰ' ਚ ਜੰਮ, ਬਾਗ ਡੇਰੇ ਖੂਹ ਲਵਾ ਗਿਆ।

ਬਗਲਿਆਂ ਵਾਲੀ ਅਲੀਸ਼ੇਰ ਮੰਦਰ, ਸਮ੍ਹਾਂ ਅਤਲੇ,
ਕਸਬਾ ਠਾਣਾ ਭਿੱਖੀ ਜਿਥੇਂ ਗੈਂਡਾ ਰਾਉ ਕਿਲਾ ਸੀ ਬਣਾ
ਗਿਆ।

ਛੋਟੀ ਖੋਖਰੋਂ ਵਜ਼ੀਰਾ, ਜਿਹੜਾ ਚਹਿਲਾਂ ਦਾ ਅਸੀਰਾ,
ਕਰੇ ਮਨ ਆਈਆਂ ਗੱਲਾਂ ਕਰਵਾ ਗਿਆ।



ਹਰਨਾਮ ਹਸਾਉਣਾ ਮੱਲ ਮੁੜਕੇ ਨਹੀਂ ਆਉਣਾ,
ਦਿੱਲੀ ਦੱਖਣ ਅੰਦੌਰ ਜੋਗੇ ਵਾਲਾ ਜੋਗਾ ਅਖਵਾ ਗਿਆ।

ਮੋਦਨ ਦਾ ਗੁਰੂ ਵੱਡੇ ਖਿਆਲੇ ਦਾ ਗਵੰਤਰੀ ਭੀ,
ਹੂੰਜਾ ਸਾਰੰਗੀਂ ਵਜਾਏ, ਮੇਘ ਗਾਵੇ ਮੀਂਹ ਵਰ੍ਹਾ ਗਿਆ।

ਬਾਬੇ ਦਾ ਜੁਆਲਾ ਸੂੰ ਸੀ ਪਿੰਡ ਸੱਦਾ ਸਿੰਘ ਵਾਲਾ
ਪੁੱਛਦਾ ਪਟਿਆਲਾ ਰਾਜਾ ਕਿਹੜਾ ਪਿੰਡ ਭਾਅ ਗਿਆ।

ਖਪਰੀਆ ਗੁਰਦੇਵ ਗਾਉਣ ਗਾ ਗਿਆ ਖਿਆਲੇ ਵਾਲਾ
ਅਰਥ ਬੋਧ ਕਰੇ ਨਾਲੇ ਮਤਲਬ ਸਮਝਾ ਗਿਆ।

ਵੱਜਦਾ ਖਿਆਲਾ ਬਲਦੇਵ ਸਿਉਂ ਮਲਕ ਪੁਰੋਂ,
ਬਿੱਕਰ ਮਿੱਤਰ ਮਿੱਤਾ ਸੱਦੇ ਵਾਲੇ ਦਾ ਕਹਾ ਗਿਆ।

ਧੰਨ ਹਰ ਕੌਰ ਦਾ ਜਾਇਆ ਜਿਹੜਾ ਦੇਵਤਾ ਕਹਾਇਆ
ਕੌਡੀ ਖੇਡੇ ਗੋਲਾ ਸੁੱਟੇ ਵਿਚ ਲੰਕਾ ਰੰਗ ਲਾ ਗਿਆ।

ਭਰਤ ਇੰਦਰ ਜੀ ਚਹਿਲ ਵਜੇ ਅਕਲੋਂ ਅਹਿਲ
ਵੱਡੀ ਪਾਰਟੀ ਨੂੰ ਢਾਅ ਕੇ ਰਾਜ ਬਦਲਕੇ ਵਿਖਾ ਗਿਆ।

ਈਸ਼ਰ ਸਿਉਂ ਫਕੀਰ ਫੌਜੀ ਚਹਿਲਾਂ ਦਾ ਅਮੀਰ ਮੌਜੀ
ਜਿਹਨੂੰ ਜਾਪਦਾ ਝਲੇਰਾ ਬਾਗ ਉਹਦੇ ਗੁਣ ਗਾ ਗਿਆ।

ਜਿਦੋਂ ਕਦੇ ਮੈਂ ਚਹਿਲ ਨਾਂ ਸੁਣਦਾ ਹਾਂ ਮੈਨੂੰ ਚਾਅ ਚੜ ਜਾਂਦੇ ਹਨ, ਅਕਹਿ ਸਰੂਰ ਜੇਹਾ ਆ ਜਾਂਦਾ ਹੈ ।

ਸੁਨਾਮ ਪਟਿਆਲਾ ਸੜਕ ਉਤੇ ਘਰਾਂਚੋਂ ਲੰਘਦਿਆਂ ਹੀ ਖੱਬੇ ਪਾਸੇ ਨੂੰ ਦਰਖਤਾਂ ਦੀ ਸੰਘਣੀ ਝਿੜੀ ਵਿਚਕਾਰ ਸੰਤ ਸਾਹਿਬ ਦਾਸ ਜੀ ਦੀ ਸਮਾਧ ਹੈ। ਅਕਸਰ ਕੋਲ ਦੀ ਲੰਘਦਾ ਮੈਂ ਸਿਰ ਝੁਕਾ ਕੇ ਲੰਘਦਾ ਸੀ । ਸੰਤ ਆਤਮਾ ਰਾਮ ਜੀ ਬਰ੍ਹਿਆਂ ਵਾਲਿਆਂ ਨੇ ਦੱਸਿਆ ਕਿ ਸੰਤ ਸਾਹਿਬ ਦਾਸ ਪਿੰਡ ਅਲੀਸ਼ੇਰ ਦੇ ਚਹਿਲ ਸਨ, ਮੁਧਕਰ ਚੁਕਣ ਦੇ ਪਹਿਲਵਾਨ,ਮੁਧਕਰ ਨੂੰ ਇਕ ਬਾਂਹ ਤੇ ਖੜਾਕੇ ਕਹਿੰਦੇ ਹੁੰਦੇ ਸੀ, "ਖੜ ਜਾ ਓਏ ਬੱਦਲਾ ਧੁੰਦ ਦਿਆ " । ਇਕ ਦਮ ਜੀਵਨ ਵਿੱਚ ਤਬਦੀਲੀ ਆ ਗਈ । ਉਨ੍ਹਾਂ ਦਾ ਚਹਿਲ ਹੋਣਾ ਅਤੇ ਵੱਡੇ ਅਖਾੜੇ ਦਾ ਸਾਧੂ ਹੋਣ ਨੇ ਮੈਨੂੰ ਬਹੁਤ ਨਿੱਘਾ ਧਰਵਾਸ ਦਿੱਤਾ । ਉਨਾਂ ਦੀਆਂ ਯਾਦਾਂ ਮੈਨੂੰ ਰੱਬ ਰੰਗ ਦੀਆਂ ਬਗਲਗੀਰੀਆਂ ਜਾਪਦੀਆਂ ਹਨ ।

ਰੱਲੇ ਪਿੰਡ ਦੀ ਝਿੜੀ ਵਿੱਚ ਬੁਲੰਦ ਦੇ ਨੇੜੇ ਬਾਬਾ ਹਰੀ ਦਾਸ ਦੀ ਸਮਾਧੀ ਹੈ । ਹਰੀ ਦਾਸ ਪਿੰਡ ਚਹਿਲਾਂ ਵਾਲੀ ਨੇੜੇ ਮੌੜ ਮੰਡੀ ਦੇ ਜੰਮ ਪਲ ਸਨ । ਉਹ ਖੁਦ-ਕਸ਼ੀਦ ਕੀਤੀ ਪੰਜ ਰਤਨੀ ਦੇ ਹਰਦਮ ਦੇ ਪਿਆਕ ਅਤੇ ਦੁੱਧਾਹਾਰੀ ਵੀ ਸੀ। ਜਿਹੜੀਆਂ ਗਊਆਂ ਦਾ ਉਹ ਦੁੱਧ ਪੀਂਦੇ ਸੀ ਉਹਨਾਂ ਗਊਆਂ ਦੀ ਵੰਨਸ ਅੱਜ ਵੀ ਝਿੜੀ ਨੂੰ ਪਵਿੱਤਰ ਕਰਦੀ ਹੈ । ਬਾਬਾ ਹਰੀ ਦਾਸ ਜੀ ਚਹਿਲ ਪੂਰੇ ਭਾਂਡੇ ਸਨ, ਉਹਨਾਂ ਦੀਆਂ ਵੀ ਸੁੱਖਾਂ ਲਹਿੰਦੀਆਂ ਹਨ ।

ਸੰਤ ਹੀਰਾ ਦਾਸ ਜੀ ਪਿੰਡ ਖੋਖਰ ਨੇੜੇ ਚੌਅ ਦੇ ਜੰਮਪਲ ਚਹਿਲ ਸਨ । ਉਨ੍ਹਾਂ ਦੀ ਜੀਵਨੀ ਉਤੇ ਪੂਰਾ ਅੰਕ ਛਪਿਆ ਮਿਲਦਾ ਹੈ ।

ਸਰਦਾਰ ਭਰਤ ਇੰਦਰ ਸਿੰਘ ਨਾ ਕੇਵਲ ਪੰਜਾਬ ਦੇ ਹੀ ਸਗੋਂ ਭਾਰਤ ਦੀ ਉਘੀ ਜਾਣੀ ਹਸਤੀ ਹਨ । ਉਹ ਮਹਾਰਾਜਾ ਸਾਹਿਬ ਅਮਰਿੰਦਰ ਸਿੰਘ ਜੀ ਪਟਿਆਲਾ ਚੀਫ ਮਨਿਸਟਰ ਸਾਹਿਬ ਪੰਜਾਬ ਦੇ ਮਸੀਰੇ ਖਾਸ ਹਨ ।

ਬੀਬਾ ਗੁਰਬਿੰਦਰ ਕੌਰ ਚਹਿਲ ਆਈ. ਏ. ਐਸ. ਦਾ ਮਿਸ ਸਿੱਧੂ ਤੋ ਵਟਕੇ ਚਹਿਲ ਹੋਣਾ ਉਚ ਪਦਵੀ ਪ੍ਰਾਪਤ ਕਰਕੇ ਜਸ ਵਾਲੇ ਕੰਮ ਕਰਨੇ ਸਾਡੀਆਂ ਚਹਿਲ ਪੁਜਾਰੀਆਂ ਦੀਆਂ ਖੁਸ਼ੀਆਂ ਦਾ ਮੂਜਬ ਬਣਦੇ ਹਨ ।

ਸਰਦਾਰ ਸੁਖਦੇਵ ਸਿੰਘ ਚਹਿਲ ਅਤੇ ਸਰਦਾਰ ਅਮਰ ਸਿੰਘ ਚਹਿਲ ਐਸ. ਪੀ. ਸਾਹਿਬਾਨ ਦੋਵੇਂ ਝਲੇਰੇ ਵਾਸਤੇ ਕਾਬਲੇ ਫ਼ਖ਼ਰ ਹਸਤੀਆਂ ਹਨ । ਸਰਦਾਰ ਸੁਖਦੇਵ ਸਿੰਘ ਦੀਆਂ ਕਾਰਗੁਜ਼ਾਰੀਆਂ ਨੇ ਕਲਕੱਤੇ ਤੱਕ ਧੁੰਮਾਂ ਪਾ ਦਿਤੀਆਂ ਸੀ ਪਰ ਕਾਨੂੰਨ ਨੂੰ ਪਤਾ ਨਹੀ ਕਿਉਂ ਨਹੀ ਭਾਈਆਂ, ਉਹ ਵੱਡੇ ਤੋਂ ਵੱਡੇ ਰੁਤਬਿਆਂ ਦੇ ਹੱਕਦਾਰ ਹਨ । ਵਾਹਿਗੁਰੂ ਉਹਨਾਂ ਦੀਆਂ ਕਾਰਗੁਜ਼ਾਰੀਆਂ ਦਾ ਮੁੱਲ ਪਾਵੇਗਾ ਹੀ ਪਾਵੇਗਾ ।

ਬਾਬਾ ਜੋਗੀ ਪੀਰ ਉਪਰੋਕਤ ਹਸਤੀਆਂ ਦੇ ਸਦਾ ਅੰਗ ਸੰਗ ਰਹੇ, ਸਰਦਾਰ ਅਮਰ ਸਿੰਘ ਜੀ ਨੂੰ ਰੱਬ ਅਮਰ ਹੋਣ ਦੀ ਸਮਰਥਾ ਬਖ਼ਸ਼ੇ ।

ਪ੍ਰੋਫੈਸਰ ਕਰਮ ਸਿੰਘ



ਪ੍ਰੋ: ਕਰਮ ਸਿੰਘ

ਮੁਦ੍ਰਕ : ਸੁਭਾਸ਼ ਮਿੱਤਲ ਪ੍ਰਿੰਟਿੰਗ ਪ੍ਰੈਸ-0164-5001022